੨੭ ਵਾਂ ਸਾਲ

ਮਈ, ੨੦੦੨

# ਵਰਿਆਮ




ਨਾਮਧਾਰੀ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ

ਉਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਸਣ 'ਤੇ ਬਿਰਾਜਮਾਨ। ਥੱਲੇ ਕੀਰਤਨ ਕਰਦਿਆਂ ਮੇਲੇ ਵਿਚ ਪ੍ਰਵੇਸ਼ ਕਰਦੀਆਂ ਸੰਗਤਾਂ। ਦੋਹਾਂ ਹੱਥਾਂ ਵਿਚ ਖੜਤਾਲਾਂ ਵਾਲੇ ਹੋਲੇ ਦੇ ਮੇਜ਼ਬਾਨ ਸੰਤ ਬਹਾਦਰ ਸਿੰਘ ਯੂ. ਕੇ.।

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸੰਗਤ ਨਾਲ ਮੇਰਾ ਰਿਸ਼ਤਾ ਗੁਰ ਸਿੱਖੀ ਵਾਲਾ ਹੈ

*—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ੨ ਮਈ ੨੦੦੨—੨੦ ਵਿਸਾਖ ੨੦੫੯ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਮੁੱਖ ਪੱਤਰਕਾਰਾਂ ਸਾਹਮਣੇ ਇਹ ਵਿਚਾਰ ਰੱਖੇ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸੰਗਤ ਨੂੰ ਉੱਚੀ-ਸੁੱਚੀ ਮਰਯਾਦਾ ਦਿੱਤੀ। ਉਸੇ ਮਰਯਾਦਾ ਅਨੁਸਾਰ ਨਾਮਧਾਰੀ ਪੰਥ ਅਜ ਵੀ ਭਜਨ ਬੰਦਗੀ ਕਰਦਾ ਹੈ ਅਤੇ ਸਤਿਗੁਰੂ ਦੇ ਹੁਕਮ ਵਿੱਚ ਰਹਿੰਦਾ ਹੈ। ਸ੍ਰੀ ਭੈਣੀ ਸਾਹਿਬ ਅਤੇ ਹੋਰ ਥਾਵਾਂ ਤੇ ਸਤਿਗੁਰੂ ਜੀ ਦਾ ਚਲਾਇਆ ਲੋਹ ਲੰਗਰ ਚਲਦਾ ਹੈ। ਅਤੇ ਨਾਮ-ਬਾਣੀ ਦਾ ਅਭਿਆਸ ਹੁੰਦਾ ਹੈ। ਪਰ ਮਰਯਾਦਾ ਤੋਂ ਉਲਟ ਚਲਣ ਵਾਲੇ ਕੁਝ ਵਿਅਕਤੀਆਂ ਵੱਲੋਂ ਭੁਲੇਖਾ ਪਾਇਆ ਜਾ ਰਿਹਾ ਹੈ, ਕਿ ਪੰਥ ਉਤੇ ਸੰਕਟ ਹੈ ਅਤੇ ਕੁਝ ਅਨਸਰਾਂ ਨੇ ਮੇਰੀ ਘੇਰਾਬੰਦੀ ਕੀਤੀ ਹੋਈ ਹੈ। ਇਹ ਪ੍ਰਚਾਰ ਬਿਲਕੁਲ ਗਲਤ ਹੈ। ਮੈਂ ਸਰੀਰ ਕਰਕੇ ਪੂਰੀ ਤਰ੍ਹਾਂ ਸਵਸਥ ਹਾਂ। ਨਾਮਧਾਰੀ ਪੰਥ ਉੱਤੇ ਕੋਈ ਸੰਕਟ ਨਹੀਂ, ਨਾ ਹੀ ਮੇਰੇ ਦੁਆਲੇ ਕਿਸੇ ਅਨਸਰ ਦੀ ਘੇਰਾਬੰਦੀ ਹੈ।

ਮੇਰਾ ਸੰਗਤ ਨਾਲ ਰਿਸ਼ਤਾ ਗੁਰਸਿੱਖੀ ਵਾਲਾ ਹੈ। ਇਹ ਰਿਸ਼ਤਾ ਕੋਈ ਧੀ-ਪੁੱਤਰ, ਭੈਣ-ਭਰਾ, ਨੂੰਹ-ਪੁੱਤਰ ਅਤੇ ਭਤੀਜੇ ਆਦਿ ਰਿਸ਼ਤੇ ਵਾਲਾ ਨਹੀਂ। ਮੇਰੇ ਲਈ ਸਾਰੇ ਹੀ ਸਾਧ ਸੰਗਤ ਹਨ।

ਕੁਝ ਅਖਬਾਰਾਂ ਵਿੱਚ (ਠਾਕੁਰ) ਦਲੀਪ ਸਿੰਘ ਨੂੰ ਆਉਣ ਵਾਲਾ ਵਾਰਸ ਲਿਖਵਾਇਆ ਜਾ ਰਿਹਾ ਹੈ। ਮੈਂ ਇਹ ਚੰਗੀ ਤਰ੍ਹਾਂ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਅਜਿਹੀ ਕੋਈ ਗੱਲ ਨਹੀਂ। ਨਾ ਇਹ (ਠਾਕੁਰ ਦਲੀਪ ਸਿੰਘ) ਕਿਸੇ ਸਮੇਂ ਵਾਰਸ ਥਾਪਿਆ ਗਿਆ ਸੀ ਅਤੇ ਨਾ ਹੀ ਇਹ ਵਾਰਸ ਹੈ।

ਮੈਂ ਇਹ ਅਰਜ ਕਰਾਂਗਾਂ ਕਿ ਪ੍ਰੈਸ ਜਾਂ ਕਿਸੇ ਵਿਅਕਤੀ ਜਾਂ ਸੰਗਤ ਦੇ ਨਾਂਅ ਤੇ, ਕਿਸੇ ਦੀ ਗਲਤ ਗੱਲ ਸਬੰਧੀ ਭੁਲੇਖੇ ਵਿਚ ਨਾ ਪਿਆ ਜਾਵੇ ਅਤੇ ਸਤਿਗੁਰੂ ਦੀ ਮਰਯਾਦਾ ਅਨੁਸਾਰ ਹੀ ਸਮੂਹ ਸਾਧ ਸੰਗਤ ਆਪਣਾ ਜੀਵਨ ਬਿਤੀਤ ਕਰੇ।

ਦੇਸ਼ ਵਿਦੇਸ਼ ਵਿਚ ਵਸ ਰਹੀ ਸਮੂਹ ਸਾਧ ਸੰਗਤ ਵਿਸ਼ਵ ਸ਼ਾਂਤੀ ਅਤੇ ਸਰਬੱਤ ਦੇ ਭਲੇ ਲਈ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕਰੇ।

# ਪੰਜਾਬ ਦੀ ਫਿਜ਼ਾ ਨੂੰ ਧੁਨ ਦੀ ਉਡੀਕ ਹੈ

ਅੱਜ ਕਲ੍ਹ ਆਮ ਗਾਇਕੀ ਅਤੇ ਵਿਸ਼ੇਸ਼ ਕਰਕੇ ਪੰਜਾਬੀ ਗਾਇਕੀ ਦਾ ਜੋ ਹਾਲ ਹੈ ਉਹ ਬੜਾ ਖਲਾਰੇ ਵਾਲਾ ਮਾਮਲਾ ਹੈ। ਹਰ ਸੋਚਵਾਨ ਵਾਸਤੇ ਉਹ ਫਿਕਰਮੰਦੀ ਦਾ ਮਾਮਲਾ ਹੈ ਕਿ ਜੇ ਸੰਗੀਤ ਸ਼ੋਰ ਪ੍ਰਧਾਨ ਹੈ ਤਾਂ ਇਹ ਪੰਜਾਬੀ ਸੰਗੀਤ ਹੈ। ਪੱਛਮੀ ਤਰਜ਼ ਵਾਲ ਪੌਪ ਸੰਗੀਤ ਉਂਝ ਵੀ ਜ਼ਿਆਦਾ ਮਕਾਨਕੀ ਅਤੇ ਸ਼ੋਰ ਵਾਲਾ ਹੁੰਦਾ ਹੈ। ਇਸ ਵਿਚ ਪੰਜਾਬੀ ਵਾਲਿਆਂ ਰਲਾ ਪਾ ਕੇ ਪੰਜਾਬੀ ਪੌਪ ਕਾਇਮ ਕਰ ਲਿਆ ਹੈ। ਇਸ ਦਾ ਬਹੁਤ ਜ਼ੋਰ ਹੈ। ਟੈਲੀਵੀਯਨ ਦਾ ਕੋਈ ਚੈਨਲ ਲਾਓ, ਕਿਸੇ ਵਿਆਹ ਸ਼ਾਦੀ ਤੇ ਜਾਓ ਬਾਗ ਵਿਚ ਸੈਰ ਕਰਨ ਜਾਓ ਇਹ ਹੀ ਚਲ ਰਿਹਾ ਹੋਵੇਗਾ। ਸ਼ਰਾਬ, ਸ਼ਬਾਬ ਹੁਸਨ, ਲੜਾਈ ਭੜਾਈ, ਰਫਲਾਂ ਦੀਆਂ ਗੱਲਾਂ, ਬਹੁਤ ਸਾਰੇ ਢੋਲਾਂ ਦੇ ਇਕੋ ਕਿਸਮ ਦੇ ਤਾਲ ਤੇ ਕੁੜੀਆਂ ਵਲੋਂ ਘੱਟ ਤੋਂ ਘੱਟ ਕੱਪੜਿਆਂ ਨਾਲ ਨੱਚਣ ਨਚਾਉਣਾ ਹੀ ਇਹ ਪਾਪ ਸੰਗੀਤ ਹੈ। ਉੱਤੋਂ ਸਿਤਮ ਜ਼ਰੀਫੀ ਇਹ ਕਿ ਇਹਨਾਂ ਢੋਲਾਂ ਦੇ ਸ਼ੋਰ ਨੂੰ ਵੀ ਨਵੀਨ ਬਿਜਲਈ ਯੰਤਰਾਂ ਰਾਹੀਂ ਹੋਰ ਉੱਚਾ ਕਰਕੇ ਏਨਾ ਸ਼ੋਰ ਦਾ ਪ੍ਰਦੂਸ਼ਣ ਪੈਦਾ ਕੀਤਾ ਜਾਂਦਾ ਹੈ ਕਿ ਨਾ ਤਾਂ ਕਿਸੇ ਦੀ ਗੱਲ ਸੁਣਦੀ ਹੈ ਨਾ ਦਿਲ ਤੇ ਕਿਸੇ ਸੰਗੀਤ ਦੀ ਸੁਰ ਦਾ ਅਸਰ ਹੁੰਦਾ ਹੈ ਅਤੇ ਨਾ ਹੀ ਕੋਈ ਬੋਲ ਸੁਣਾਈ ਦਿੰਦਾ ਹੈ। ਬਸ ਫੜ ਲੌ ਫੜ ਲੋ ਫੜ ਲੋ ਅਤੇ ਹਾਏ ਨੀ ਮਾਰ ਸੁੱਟਿਆ ਵਰਗਾ ਹੀ ਕੁਝ ਕੁਝ ਪੱਲੇ ਪੈਂਦਾ ਹੈ। ਹਾਏ ਹਾਏ ਦੀਆਂ ਲੇਰਾਂ ਸੁਣਾਈ ਦਿੰਦੀਆਂ ਹਨ। ਪੰਜਾਬ ਦੀ ਲੋਕ ਗਾਇਕੀ ਵਿਚ ਹੀਰ ਦਾ ਦਰਦ, ਮਿਰਜ਼ੇ ਦੀ ਸ਼ੁਜਾਅਤ, ਸੱਸੀ ਦੀਆਂ ਫਿਰਾਕ ਦੀਆਂ ਸੁਰਾਂ ਦਾ ਖੰਭ ਲਾ ਕੇ ਅਲੋਪ ਹੋ ਗਈਆਂ ਹਨ। ਵਾਰਾਂ ਦਾ ਨਿਸ਼ਾਨ ਨਹੀਂ। ਕਦੀ ਸਾਡੇ ਗੁਰੂ ਸਾਹਿਬਾਂ ਨੇ ਗੁਰਬਾਣੀ ਨੂੰ ਵੀ ਲੋਕ ਧੁਨਾਂ ਦੇ ਸਿਰਲੇਖ ਦਿੱਤੇ ਸਨ। ਅੱਜ ਬਗੈਰ ਮਕਸਦ ਦੇ ਅਯਾਸ਼ੀ ਪ੍ਰਧਾਨ ਗਾਇਕੀ ਹੋ ਗਈ ਹੈ। ਇਸ ਸੰਗੀਤ ਨੇ ਤ੍ਰਿੰਝਣਾਂ ਦੀ ਪਵਿੱਤਰਤਾ ਭੰਗ ਕਰ ਦਿੱਤੀ ਹੈ। ਕਦੇ ਤ੍ਰਿੰਝਣਾ ਵਿਚ ਕੁੜੀਆਂ ਬੁੜੀਆਂ ਅਜਿਹੇ ਗੀਤ ਗਾਉਂਦੀਆਂ ਕਿ ਕਲੇਜੇ ਨੂੰ ਰੁਗ ਭਰ ਆਉਂਦਾ। ਉਹਨਾਂ ਦੀ ਢੋਲਕੀ ਦੀ ਥਾਪ ਵਿਚ ਉਹ ਜਾਨ ਹੁੰਦੀ ਕਿ ਬਦੋ ਬਦੀ ਨੱਚਣ ਨੂੰ ਲਾ ਦਿੰਦੀ ਪਰ ਹੁਣ ਤਾਂ ਸਟੀਰੀਓ ਦੇ ਵੱਡੇ ਵੱਡੇ ਸੈਟ ਤੇ ਸੀਡੀਆਂ ਹੀ ਤ੍ਰਿੰਝਣਾਂ ਦੀ ਅਗਵਾਈ ਕਰਦੇ ਹਨ। ਵਿਆਹਾਂ ਵਿਚ ਬੀਬੀਆਂ ਦੇ ਗੌਣ ਹੁਣ ਲੇਡੀ ਸੰਗੀਤ ਹੋ ਗਏ ਹਨ।

ਪਰ ਪਿਛਲੇ ਦਿਨੀਂ ਪੰਜਾਬੀ ਗਾਇਕੀ ਦੇ ਇਕ ਪ੍ਰੋਗਰਾਮ ਨੂੰ ਸੁਣ ਕੇ ਇਉਂ ਮਹਿਸੂਸ ਹੋਇਆ ਜਿਵੇਂ ਭਰ ਗਰਮੀ ਵਿਚ ਬਹੁਤ ਝੱਖੜ ਬਾਦ ਬਾਰਸ਼ ਦਾ ਝੌਂਕਾ ਆਇਆ ਹੋਵੇ। ਜਿਵੇਂ ਮਾਰੂਥਲ ਵਿਚ ਪਾਣੀ ਦਾ ਚਸ਼ਮਾ ਮਿਲਿਆ ਹੋਵੇ। ਇੰਝ ਮਹਿਸੂਸ ਹੋਇਆ ਕਿ ਪੰਜਾਬੀ ਗਾਇਕੀ ਅਜੇ ਵੀ ਗਹਿਰ ਗੰਭੀਰ ਹੋ ਸਕਦੀ ਹੈ। ਇਹ ਦਿਲ ਦੀਆਂ ਤਰਬਾਂ ਨੂੰ ਹਿਲਾ ਸਕਦੀਆਂ ਹਨ। ਇਹ ਨੈਣਾਂ ਵਿਚ ਹੰਝੂ ਅਟਕਾ ਸਕਦੀ ਹੈ। ਕੋਈ ਜਾਦੂ ਵਰਗੀ ਹਾਲਤ ਪੈਦਾ ਕਰ ਸਕਦੀ ਹੈ। ...ਇਹ ਕ੍ਰਿਸ਼ਮਾ ਹੋਇਆ ਲਾਇਲਪੁਰ ਖਾਲਸਾ ਕਾਲਜ ਜਲੰਧਰ ਦੇ ਵਿਹੜੇ ਵਿਚ। ਸਰਦੀਆਂ ਅਤੇ ਗਰਮੀਆਂ ਦੀ ਗਲਵਕੜੀ ਸੀ। ਦਿਨ ਤੇ ਰਾਤ ਦਾ ਵੀ ਮਿਲਣ ਸੀ। ਸ਼ਾਮ ਨੂੰ ਵਗ ਰਹੀ ਵਾ ਸੁਹਾਣੀ ਲਗ ਰਹੀ ਸੀ। ਨਿਮੀਂ ਨਿਮੀਂ ਤਾਰਿਆਂ ਦੀ ਲੋਅ ਸੀ ਅਤੇ ਕਾਲਜ ਦੇ ਓਪਨ ਏਅਰ ਸਟੇਡੀਅਮ ਦੇ ਮੰਚ ਤੇ ਹਾਜ਼ਰ ਸਨ ਸੁਰ ਵਰਗੇ ਨਾਜ਼ਕ ਸਰੀਰ, ਛੋਟੇ ਕੱਦ ਅਤੇ ਵਡਿਆਂ ਵਿਚਾਰਾਂ ਵਾਲੇ ਕਵੀ ਸੁਰਜੀਤ ਪਾਤਰ। ਉਹਨਾਂ ਦੇ ਨਾਲ ਹੀ ਸਨ ਵਿਚ ਵਾਰਤਾਲਾਪ ਕਰਨ ਵਾਲੇ ਤੇ ਪ੍ਰੋਗਰਾਮ ਨੂੰ ਸ਼ਬਦਾਂ ਪੁਛਾਂ ਤੇ ਵਿਆਖਿਆ ਨਾਲ ਤਰਤੀਬ ਦੇਣ ਵਾਲੇ ਤੇ ਸਭ ਕੁਝ ਪੇਸ਼ ਕਰਨ ਵਾਲੇ ਸ਼ਬਦਾਂ ਦੇ ਜਾਦੂਗਰ ਸ. ਵਰਿਆਮ ਸਿੰਘ ਸੰਧੂ। ਇਹਨਾਂ ਦੇ ਨਾਲ ਹੀ ਥੋੜੀ ਵਿੱਥ ਤੇ ਸਨ ਬੈਠੇ ਦੇਵ ਦਿਲਦਾਰ ਗਾਇਕ। ਪਾਤਰ, ਸੰਧੂ ਦੀ ਪ੍ਰਤਿਭਾ ਤੋਂ ਤਾਂ ਜਾਣੂ ਹੀ ਹਾਂ ਇਹਨਾਂ ਤੇ ਗੱਲ ਬਾਤ ਨਾਲ ਵੀ ਰੰਗ ਬੰਨ੍ਹ ਦੇਣਾ ਸੀ ਅਤੇ ਪਾਤਰ ਦੀ ਗਾਇਕੀ ਦਾ ਵੀ ਮੈਂ ਦਿਲਦਾਦਾ ਹਾਂ, ਉਹ ਸੁਰਾਂ ਦੀ ਸਵਾਰੀ ਸਰਲਤਾ ਨਾਲ ਕਰਦੇ ਹਨ ਪਰ ਦੇਵ ਦਿਲਦਾਰ ਨੂੰ ਪਹਿਲੀ ਵਾਰ ਸੁਨਣਾ ਸੀ। ਮੇਰੇ ਇਕ ਹੋਰ ਪਿਆਰੇ ਗਾਇਕ ਵੀ ਬੈਠੇ ਸਨ ਪ੍ਰੋ. ਬਲਦੇਵ ਨਾਰੰਗ ਜੋ ਮੁੱਖ ਤੌਰ ਤੇ ਸ਼ਾਸਤਰੀ ਸੰਗੀਤ ਦੇ ਕੁਸ਼ਲ ਗਾਇਕ ਹਨ ਭਰਵੀਂ ਕੰਪਣ ਵਾਲੀ ਦਮਦਾਰ ਆਵਾਜ਼ ਦੇ ਮਾਲਕ ਅਤੇ ਲੋੜ ਪੈਣ ਤੇ ਸੁਗਮ ਗਾਇਕੀ ਵਿਚ ਰੰਗ ਬੰਨ ਦੇਣ ਵਾਲੇ। ਇਹਨਾਂ ਨੇ ਵੀ ਗਾਉਣਾ ਸੀ। ਪ੍ਰਮੁੱਖ ਗਾਇਕ ਦੇਵ ਦਿਲਦਾਰ ਹੀ ਸਨ। ਅਗਲਾ ਤਿੰਨ ਘੰਟੇ ਦਾ ਸਮਾਂ ਸਟੇਜ ਤੇ ਸੱਜੀ ਇਸ ਮੰਡਲੀ ਨੇ ਬੰਨ੍ਹ ਦਿੱਤਾ। ਵਰਿਆਮ ਸਿੰਘ ਸੰਧੂ ਹੋਰਾਂ ਦੇ ਸ਼ਬਦ ਸੁਰਾਂ ਵਰਗੇ, ਸੁਰਜੀਤ ਪਾਤਰ ਦੀ ਕਵਿਤਾ ਸੁਰਾਂ ਵਿਚ ਭਿੱਜੀ ਹੋਈ ਅਤੇ ਅੰਤ ਉਤੇ ਦੇਵ ਦਿਲਦਾਰ ਵਲੋਂ ਪਾਤਰ ਦੀਆਂ ਵੱਖ-ਵੱਖ ਰਚਨਾਵਾਂ ਦਾ ਗਾਇਣ। ਸ਼ਬਦ-ਸੁਰ-ਤਾਲ ਦਾ ਸੁਮੇਲ ਅਤੇ ਸੁਮੇਲ ਵੀ ਰੂਹਦਾਰੀ ਵਿਚ ਭਿਜਿਆ ਹੋਇਆ।

ਪਾਤਰ ਦੇ ਉਦਾਸ ਬੋਲ
"ਸੁੰਨੇ ਸੁੰਨੇ ਰਾਹਾਂ ਵਿਚ ਕੋਈ ਕੋਈ ਪੈੜ ਏ
ਦਿਲ ਹੀ ਉਦਾਸ ਏ ਬਾਕੀ ਸਭ ਖੈਰ ਏ।"

ਫਿਜ਼ਾ ਵਿਚ ਖੈਰੀਅਤ ਦਾ ਸੰਦੇਸ਼ਾ ਦੇ ਰਹੇ ਸਨ। ਇਹ ਪ੍ਰੋਗਰਾਮ ਪਾਤਰ ਨਾਲ ਰੂ-ਬ-ਰੂ ਵੀ ਸੀ। ਵਰਿਆਮ ਸੰਧੂ ਹੋਰਾਂ ਕਈ ਸੁਆਲ ਉਹਨਾਂ ਨੂੰ ਕੀਤੇ। ਉਹਨਾਂ ਦੀ ਰਚਨਾ ਪ੍ਰਕ੍ਰਿਆ ਬਾਰੇ ਵੀ ਤੇ ਜੀਵਨ ਤਜਰਬਿਆਂ ਬਾਰੇ। ਪਾਤਰ ਦੇ ਜੁਆਬ ਵੀ ਪੂਰੇ ਬ੍ਰਹਿਮੰਡ ਦੀ ਚੇਤਨਾ ਵਾਂਗ ਫੈਲੇ ਹੋਏ ਸਨ। ਨੋਕ ਝੋਕ ਵੀ ਸੀ। ਬਹੁਤ ਦਿਲਚਸਪ ਗੱਲ ਬਾਤ ਸੀ।

ਪਾਤਰ ਆਪ ਵੀ ਰਚਨਾਵਾਂ ਸੁਰਾਂ ਦੇ ਜਾਮੇ ਵਿਚ ਹੀ ਸੁਣਾ ਰਹੇ ਸਨ ਉਸ ਤੋਂ ਬਾਅਦ ਦੇਵ ਦਿਲਦਾਰ, ਨਰਮ ਹਾਰਮੋਨੀਅਮ ਅਤੇ ਕੁਸ਼ਲ ਤਬਲਾ ਸੰਗਤ ਵਿਚ ਸੁਰ ਅਤੇ ਤਾਲ ਦੀ ਚਾਸ਼ਣੀ ਚੜ੍ਹਾ ਕੇ ਭਿੱਜ ਕੇ ਗਾ ਰਹੇ ਸਨ। ਉਹਨਾਂ ਨੂੰ ਗਾਇਕੀ ਵੀ ਆਉਂਦੀ ਸੀ ਅਤੇ ਸ਼ਾਇਰ ਦੇ ਸ਼ਬਦਾਂ ਦੀ ਵੀ ਸਮਝ ਸੀ। ਉਹ ਉਸੇ ਅੰਦਾਜ਼ ਵਿਚ ਬਹਿਰ ਦੇ ਅਨਕੂਲ ਹੀ ਤਾਲ ਦੀਆਂ ਮਾਤਰਾਵਾਂ ਵਿਚ ਠੀਕ ਉਤਾਰ ਚੜ੍ਹਾ ਨਾਲ ਗਾਇਣ ਕਰ ਰਹੇ ਸਨ। ਕਮਾਲ ਸੀ ਕਿ ਪੰਜਾਬੀ ਗਾਇਕੀ ਦੇ ਅਜੋਕੇ ਮਹੌਲ ਵਿਚ ਵੀ ਏਨਾ ਦਿਲ ਨੂੰ ਛੂਹਣ ਵਾਲਾ ਸੰਗੀਤ ਸੁਨਣ ਨੂੰ ਮਿਲ ਰਿਹਾ ਸੀ।

— ਬਲਦਾ ਬਿਰਖ ਹਾਂ ਖਤਮ ਹਾਂ ਬਸ ਸ਼ਾਮ ਤੀਕ ਹਾਂ। ਫਿਰ ਵੀ ਕਿਸੇ ਬਹਾਰ ਦੀ ਕਰਦਾ ਉਡੀਕ ਹਾਂ।

— ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ। ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ।

— ਇਹ ਨੇ ਸਾਜ਼ ਤੇ ਸਾਜ਼ ਨਿਵਾਜ਼ ਤੂੰ ਤੇ ਫਿਜ਼ਾ ਨੂੰ ਧੁਨ ਦੀ ਉਡੀਕ ਹੈ। ਤੇਰੇ ਪੋਟਿਆਂ ਅਤੇ ਸੁਰਾਂ 'ਚ ਹੀ ਕਿਹੇ ਫਾਸਲੇ ਕੇਹੀ ਲੀਕ ਹੈ।

— ਮੇਰਾ ਸੂਰਜ ਡੁਬਿਆ ਹੈ, ਤੇਰੀ ਸ਼ਾਮ ਨਹੀਂ ਹੈ, ਤੇਰਾ ਸਿਰ ਤਾਂ ਸਿਹਰਾ ਹੈ ਇਲਜ਼ਾਮ ਨਹੀਂ ਹੈ।

— ਇਸ ਤਰ੍ਹਾਂ ਹੈ ਜਿਸ ਤਰ੍ਹਾਂ ਦਿਨ ਰਾਤ ਵਿਚਲਾ ਫਾਸਲਾ ਮੇਰੀਆਂ ਰੀਝਾਂ ਤੇ ਮੇਰੀ ਔਕਾਤ ਵਿਚਲਾ ਫਾਸਲਾ।

— ਖੂਬ ਨੇ ਇਹ ਝਾਂਜਰਾ ਛਣਕਣ ਲਈ। ਪਰ ਕੋਈ ਚਾਅ ਵੀ ਤਾਂ ਦੇ ਨੱਚਣ ਲਈ। ਅਤੇ ਹੋਰ ਬਹੁਤ ਲੰਮਾ ਸਿਲਸਿਲਾ ਸੀ। ਕਿਸੇ ਨੂੰ ਹਿਲਣ ਜੋਗਾ ਨਹੀਂ ਸੀ ਛੱਡਿਆ। ਦੇਵ ਦਿਲਦਾਰ ਨੇ ਮੋਹ ਲਿਆ ਸੀ। ਉਸ ਦੇ ਸਾਥੀਆਂ ਨੇ ਵੀ ਵਿਚ ਸਾਥ ਦਿੱਤਾ।

ਪ੍ਰੋ. ਨਾਰੰਗ ਨੇ ਵੀ ਇਕ ਰਚਨਾ ਗਾ ਕੇ ਸੁਣਾਈ "ਕੋਈ ਡਾਲੀਆਂ ਚੋਂ ਲੰਘਿਆਂ ਹਵਾ ਬਣ ਕੇ"....

ਪਤਾ ਨਹੀਂ ਕਦੋਂ ਸਮਾਂ ਬੀਤ ਗਿਆ। ਅੱਜ ਪ੍ਰੋਗਰਾਮ ਹੋਏ ਨੂੰ ਕਿੰਨੇ ਦਿਨ ਬੀਤ ਗਏ ਨੇ ਪਰ ਅਜੇ ਵੀ ਉਸ ਸ਼ਾਮ ਦੀ ਤਰਾਵਟ ਕਾਇਮ ਹੈ ਸਦਾ ਯਾਦਗਾਰੀ ਸ਼ਾਮ ਹੋ ਨਿਬੜੀ ਹੈ।

ਇਸ ਕਾਵਿ ਤੇ ਸੰਗੀਤਮਈ ਮਹਿਫਿਲ ਨੂੰ ਭਾਗ ਲਾਉਣ ਵਾਸਤੇ, ਕਾਲਜ ਦੀ ਗਵਰਨਿੰਗ ਕੌਂਸਲ ਦੇ ਪ੍ਰਧਾਨ ਸ. ਬਲਬੀਰ ਸਿੰਘ ਐਮ.ਪੀ.ਵੀ. ਆਏ ਸਨ, ਮੁਖ ਮਹਿਮਾਨ ਸ.ਨ.ਸ. ਰਤਨ ਸਕੱਤਰ ਪੰਜਾਬ ਉਚੇਰੀ ਸਿੱਖਿਆ, (ਅੱਜ ਕੱਲ੍ਹ ਉਪ ਕੁਲਪਤੀ ਪੰਜਾਬੀ ਯੂਨੀਵਰਸਿਟੀ ਪਟਿਆਲਾ) ਸ.ਸ.ਪ. ਸਿੰਘ ਉਪ ਕੁਲਪਤੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਬਾਬਾ ਭਗਤ ਸਿੰਘ ਬਿਲਗਾ ਪ੍ਰਧਾਨ ਦੇਸ਼ ਭਗਤ ਯਾਦਗਾਰ ਕਮੇਟੀ, ਸ. ਸੁਰਜੀਤ ਸਿੰਘ ਮਿਨਹਾਸ ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ, ਸ. ਪ੍ਰੇਮ ਸਿੰਘ ਐਡਵੋਕੇਟ ਪ੍ਰਧਾਨ ਸਾਧੂ ਸਿੰਘ ਹਮਦਰਦ ਟਰੱਸਟ, ਪ੍ਰਸਿੱਧ ਸਾਹਿਤਕਾਰ, ਸ਼ਾਇਰ, ਪ੍ਰੋਫੈਸਰ ਵਿਦਿਆਰਥੀ ਅਤੇ ਕਲਾ ਪ੍ਰੇਮੀ ਆਏ ਸਨ। ਪਰ ਇਸ ਆਯੋਜਨ ਦਾ ਵਿਚਾਰ ਡਾ. ਸੰਧੂ ਅਨੁਸਾਰ ਕਾਲਜ ਦੇ ਪ੍ਰਿੰਸੀਪਲ ਸ. ਸੁਖਬੀਰ ਸਿੰਘ ਚੱਠਾ ਨੂੰ ਹੀ ਫੁਰਿਆ ਅਤੇ ਉਹਨਾਂ ਹੀ ਇਸ ਨੂੰ ਸਿਰੇ ਵੀ ਚਾੜ੍ਹਿਆ। ਪ੍ਰਿੰਸੀਪਲ ਚੱਠਾ ਅਤੇ ਉਹਨਾਂ ਦੇ ਸਟਾਫ ਦਾ ਧੰਨਵਾਦ ਕਰਨਾ ਬਣਦਾ ਹੈ ਜੋ ਉਹਨਾਂ ਨੇ ਇਕ ਐਸੀ ਸ਼ਾਮ ਜਲੰਧਰ ਨੂੰ ਦਿੱਤੀ ਜੋ ਅਜੋਕੀ ਪੰਜਾਬੀ ਗਾਇਕੀ ਦੇ ਝੁਕਾਅ ਨੂੰ ਹੀ ਬਦਲ ਸਕਦੀ ਹੈ। ਇਸ ਪ੍ਰੋਗਰਾਮ ਨੂੰ ਵੇਖ ਕੇ ਦਿੱਲੀ ਤੋਂ ਆਏ ਦੂਰਦਰਸ਼ਨ ਦੇ ਪ੍ਰਡਿਊਸਰ ਸ੍ਰੀ ਲਖਵਿੰਦਰ ਜੌਹਲ ਨੇ ਕਿਹਾ ਕਿ ਜੇ ਮੈਂ ਜਲੰਧਰ ਹੁੰਦਾ ਤਾਂ ਇਸ ਪ੍ਰੋਗਰਾਮ ਨੂੰ ਰਿਕਾਰਡ ਕਰਕੇ ਟੈਲੀਕਾਸਟ ਕਰਦਾ ਜਾਂ ਦੂਰਦਰਸ਼ਨ ਸਟੂਡਿਓ ਵਿਚ ਰੀਪੀਟ ਰਿਕਾਰਡਿੰਗ ਕਰਦਾ।" ਅਸੀਂ ਸੋਚਿਆ ਦੂਰਦਰਸ਼ਨ ਨੂੰ ਤਾਂ ਮੇਲਿਆਂ ਅਤੇ ਅਖਾੜਿਆਂ ਤੋਂ ਵਿਹਲ ਨਹੀਂ ਅਜਿਹੇ ਪ੍ਰੋਗਰਾਮ ਕੌਣ ਕਰੇ।

ਅਸੀਂ ਚਾਹੁੰਦੇ ਹਾਂ ਜੋ ਅਜਿਹੇ ਪ੍ਰੋਗਰਾਮ ਵਿਆਪਕ ਪੱਧਰ ਤੇ ਹੋਣ। ਇਸੇ ਪ੍ਰਸੰਗ ਵਿਚ ਹੀ ਅਸੀਂ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਇਸ ਫੈਸਲੇ ਦਾ ਸੁਆਗਤ ਕਰਦੇ ਹਾਂ ਕਿ ਹਰ ਮਹੀਨੇ ਦੇ ਪਹਿਲੇ ਸ਼ਨਿਚਰਵਾਰ ਨੂੰ ਪੰਜਾਬੀ ਭਵਨ ਲੁਧਿਆਣਾ ਵਿਚ ਪੰਜਾਬੀ ਦੀ ਮਹਿਫਲੀ ਗਾਇਕੀ ਦਾ ਇਕ ਪ੍ਰੋਗਰਾਮ ਹੋਇਆ ਕਰੇਗਾ।

ਪੰਜਾਬ ਦੀ ਫਿਜ਼ਾ ਨੂੰ ਧੁੰਨ ਦੀ ਉਡੀਕ ਹੈ।

*—ਜਗਦੀਸ਼ ਸਿੰਘ*

# ... ਤੇ ਢੋਲਕ ਵੱਜਦੀ ਰਹੀ

-ਜਗਦੀਸ਼ ਸਿੰਘ

*ਇਹ ਲੇਖ ਸੰਨ ੧੯੯੫ ਦੇ ਵਿਚ ਸਤਿਜੁਗ ਦੇ ਵਿਸ਼ੇਸ਼ ਅੰਕ ਵਾਸਤੇ ਲਿਖਿਆ ਸੀ। ਇਹ ਫੇਰ ਹੋਰ ਥਾਵਾਂ ਤੇ ਹੀ ਕੱਟ ਵੱਢ ਕੇ ਛਪਿਆ। ਵਰਿਆਮ ਵਿਚ ਇਹ ਪਹਿਲੀ ਵਾਰ ਛਪ ਰਿਹਾ ਹੈ। ਇਹਨਾਂ ਸਾਲਾਂ ਵਿਚ ਕਾਫੀ ਤਬਦੀਲੀਆਂ ਵੀ ਹੋ ਚੁੱਕੀਆਂ ਹਨ। ਕਈ ਜਥੇਦਾਰ ਹੁਣ ਗੁਰਪੁਰੀ ਸਿਧਾਰ ਚੁੱਕੇ ਹਨ। ਰਿਕਾਰਡ ਵਾਸਤੇ ਵਰਿਆਮ 'ਚ ਇਹ ਪਹਿਲੀ ਵਾਰ ਛਪ ਰਿਹਾ ਹੈ।*

"ਸਾਂਗਲੇ ਗੁਰੂ ਨਾਨਕ ਦੇਵ ਜੀ ਦੇ ਜਨਮ ਪੁਰਬ ਸਮੇਂ ਭਾਈ ਗਿਆਨ ਸਿੰਘ ਆਇਆ। ਭਾਈ ਗਿਆਨ ਸਿੰਘ ਡਸਕੇ ਜ਼ਿਲਾ ਸਿਆਲਕੋਟ ਦਾ ਰਹਿਣ ਵਾਲਾ ਸੀ। ਜ਼ਿਲਾ ਸਿਆਲਕੋਟ ਵਿਚ ਨਾਮਧਾਰੀ ਵੀਰਾਂ ਦੀ ਬਹੁਤ ਗਿਣਤੀ ਸੀ। ਮੈਨੂੰ ਉਹਨਾਂ ਦੇ ਸਤਸੰਗਾਂ ਵਿਚ ਜਾਣ ਦਾ ਕਦੇ ਮੌਕਾ ਨਹੀਂ ਸੀ ਬਣਿਆ। ਭਾਈ ਗਿਆਨ ਸਿੰਘ ਹੱਲੇ ਦੇ ਸ਼ਬਦ ਪੜ੍ਹਦਾ ਸੀ। ਗੁਰਪੁਰਬ ਦੇ ਨਗਰ ਕੀਰਤਨ ਸਮੇਂ ਉਹਨਾਂ ਹੱਲੇ ਦੇ ਸ਼ਬਦ ਪੜ੍ਹੇ। ਕੇਸ ਖੋਹਲ ਕੇ ਨਾਲ ਨੱਚਦੇ ਭੀ ਸਨ। ਉਹਨਾਂ ਦੀ ਧਾਰਨਾ ਤੇ ਵਿਆਖਿਆ ਸੁਣ ਕੇ ਮੈਂ ਤਾਂ ਗਿਆਨ ਸਿੰਘ ਉਤੇ ਲਟੂ ਹੁੰਦਾ ਗਿਆ। ਭਾਈ ਗਿਆਨ ਸਿੰਘ ਜੀ ਆਮ ਤੌਰ 'ਤੇ ਭਗਤ ਬਾਣੀ ਵਿਚੋਂ ਹੀ ਸ਼ਬਦ ਪੜ੍ਹਦੇ ਸਨ ਤੇ ਇਕ ਤੁਕ ਦੇ ਕਈ ਅਰਥ ਕਰਦੇ ਸਨ। ਮੈਨੂੰ ਉਹਨਾਂ ਦੀ ਵਿਦਵਤਾ ਬਹੁਤ ਹੀ ਪਸੰਦ ਆਈ। ਗੁਰਪੁਰਬ ਤੋਂ ਪਿਛੋਂ ਉਹ ਹਫਤਾ ਕੁ ਹੋਰ ਭੀ ਉਥੇ ਠਹਿਰੇ ਤੇ ਹਰ ਰੋਜ਼ ਹੱਲੇ ਦੀਆਂ ਧਾਰਨਾਂ ਉਤੇ ਸ਼ਬਦ ਸੁਣਾਂਦੇ ਰਹੇ।

ਮੈਂ ਭੀ ਪੰਡਤ ਤਾਰਾ ਸਿੰਘ ਜੀ ਦਾ ਭਗਤ-ਬਾਣੀ ਸਟੀਕ ਮੰਗਾ ਲਿਆ। ਮੈਂ ਸਕੂਲ ਦੇ ਬੋਰਡਿੰਗ ਹਾਊਸ ਦਾ ਸੁਪ੍ਰਿਟੈਂਡੈਂਟ ਭੀ ਸਾਂ। ਆਪਣੇ ਕਮਰੇ ਵਿੱਚ ਮੈਂ ਇਕਲਾ ਗਿਆਨ ਸਿੰਘ ਜੀ ਵਾਂਗ ਭਗਤਾਂ ਦੇ ਸ਼ਬਦ ਹੱਲੇ ਦੀ ਧਾਰਨਾ ਤੇ ਗਾਇਆ ਕਰਦਾ ਤੇ ਨੱਚਿਆ ਕਰਦਾ ਸਾਂ.......।"

ਉਪ੍ਰੋਕਤ ਸ਼ਬਦ ਕਿਸੇ ਸਾਧਾਰਨ ਲੇਖਕ ਦੇ ਨਹੀਂ ਹਨ ਸਗੋਂ ਪ੍ਰੋ:ਪ੍ਰੀਤਮ ਸਿੰਘ ਪਟਿਆਲਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ-ਪਰਮਾਰਥਾਂ ਦੇ ਸਭ ਤੋਂ ਵੱਡੇ ਗਿਆਨੀ, ਵਿਆਕਰਣ ਦੇ ਪਰਬੀਨ ਗਿਆਤਾ ਸਰਲ ਪੰਜਾਬੀ ਦੇ ਉਤਮ ਲੇਖਕ ਪ੍ਰੋ: ਸਾਹਿਬ ਜੀ ਦੇ ਹਨ। ਇਹ ਉਹ ਹੀ ਪ੍ਰੋ: ਸਾਹਿਬ ਸਿੰਘ ਜੀ ਹਨ ਜਿਨ੍ਹਾਂ ਨੇ ਦਰਜਨਾਂ ਹੋਰ ਪੁਸਤਕਾਂ ਤੋਂ ਇਲਾਵਾ ਸੰਪੂਰਨ ਗੁਰੂ ਗਰੰਥ ਸਾਹਿਬ ਦਾ ਟੀਕਾ ਕੀਤਾ ਹੈ। ਇਹ ਸ਼ਬਦ ਪ੍ਰੋ: ਸਾਹਿਬ ਦੀ ਆਤਮ ਕਥਾ "ਮੇਰੀ ਜੀਵਨ ਕਹਾਣੀ" ਦੇ ਪੰਨਾ ੬੭-੬੮ ਤੇ ਅੰਕਿਤ ਹਨ ਅਤੇ ਪਰਸੰਗ ਕੋਈ ਪਚਾਸੀ ਸਾਲ ਪਹਿਲਾਂ ਦਾ ਭਾਵ ਸੰਨ ੧੯੦੯-੧੦ ਦਾ ਹੈ। ਉਪ੍ਰੋਕਤ ਹਵਾਲਾ ਇਸ ਕਰਕੇ ਦਿੱਤਾ ਗਿਆ ਹੈ ਕਿ ਨਾਮਧਾਰੀ ਦੀਵਾਨਾਂ ਦੀ ਜ਼ਬਰਦਸਤ ਖਿੱਚ ਅਤੇ ਪ੍ਰਭਾਵ ਖੇਤਰ ਦਾ ਅੰਦਾਜ਼ਾ ਲਾਇਆ ਜਾ ਸਕੇ। ਪ੍ਰੋ: ਸਾਹਿਬ ਸਿੰਘ ਬਾਦ ਵਿਚ ਇੱਕ ਤੁਕ ਦੇ ਇੱਕ ਹੀ ਅਰਥ ਕਰਨ ਦੇ ਸਮਰਥਕ ਬਣੇ ਪਰ ਨਾਮਧਾਰੀ ਦੀਵਾਨਾਂ ਦੀ ਸੰਗੀਤਕਤਾ, ਅਤੇ ਮਸਤੀ ਉਹਨਾਂ ਨੂੰ ਯਾਦ ਰਹੀ।.....ਇਸੇ ਪੁਸਤਕ ਦੇ ਹੀ ਪੰਨਾ ੧੦੭-੧੦੮ ਤੇ ਨਾਮਧਾਰੀ ਸ਼ੈਲੀ ਦੇ ਦੀਵਾਨ ਦੇ ਅਸਰ ਦਾ ਜਿਕਰ ਕਰਦੇ ਹਨ :—

"ਫਰੂਕਾ ਸਕੂਲ ਦੇ ਸਿੱਖ ਮੁੰਡੇ:

ਪਹਿਲਾਂ ਪਹਿਲਾਂ ਮੈਂ ਆਪਣੇ ਘਰੋਂ ੬ ਸਤੰਬਰ ੧੯੧੫ ਸੋਮਵਾਰ ਨੂੰ ਸਵੇਰੇ ਚਲ ਕੇ ਫਰੂਕੇ ਮੰਗਲਵਾਰ ਸ਼ਾਮ ਨੂੰ ਪਹੁੰਚਿਆ ਸਾਂ। ਬੋਰਡਿੰਗ ਹਾਊਸ ਵਿਚ ਰਹਿਣ ਵਾਲੇ ਮੁੰਡਿਆਂ ਨੇ ਇਕ 'ਭੁਜੰਗੀ ਸਭਾ' ਬਣਾਈ ਹੋਈ ਸੀ। ਉਸ ਦੀ ਇਕੱਤਰਤਾ ਉਹ ਵੀਰਵਾਰ ਸ਼ਾਮ ਨੂੰ ਕਰਿਆ ਕਰਦੇ ਸਨ। ਪਹਿਲੇ ਹੀ ਵੀਰਵਾਰ ਮੁੰਡਿਆਂ ਨੇ ਕੁਝ ਮੈਥੋਂ ਸੁਣਨ ਦੀ ਇੱਛਾ ਜ਼ਾਹਰ ਕੀਤੀ। ਮੈਂ ਉਹਨਾਂ ਨੂੰ ਆਪਣੇ ਨਾਲ ਲੈ ਕੇ ਹੱਲੇ ਦੀਆਂ ਧਾਰਨਾਂ ਉਤੇ ਸ਼ਬਦ ਪੜ੍ਹੇ। ਭਾਈ ਗਿਆਨ ਸਿੰਘ ਡਸਕਾ ਨਿਵਾਸੀ ਵਾਂਗ ਹੀ ਸ਼ਬਦਾਂ ਦੇ ਅਰਥ ਕੀਤੇ। ਜਿਵੇਂ ਮੈਂ ਭਾਈ ਗਿਆਨ ਸਿੰਘ ਉਤੇ ਲੱਟੂ ਹੋ ਗਿਆ ਸਾਂ ਤਿਵੇਂ ਇਹ ਮੁੰਡੇ ਵੀ ਮੈਨੂੰ ਪਿਆਰ ਕਰਨ ਲਗ ਪਏ।

ਗੁਰੂ ਨਾਨਕ ਦੇਵ ਜੀ ਦੇ ਜਨਮ-ਪੁਰਬ ਉਤੇ ਸਕੂਲ ਵਲੋਂ ਨਗਰ ਕੀਰਤਨ ਕੀਤਾ ਜਾਂਦਾ ਸੀ ਫਰੂਕੇ ਦੇ ਬਾਜ਼ਾਰਾਂ ਵਿਚੋਂ ਦੀ। ਮੈਂ ਆਪ ਛੈਣੇ ਤੇ ਇਕ ਵਿਦਿਆਰਥੀ ਢੋਲਕੀ ਵਜਾਉਂਦਾ ਸੀ। ਸ਼ਹਿਰ ਦੇ ਲੋਕਾਂ ਵਾਸਤੇ ਭੀ ਹੱਲੇ ਦੀਆਂ ਧਾਰਨਾਂ ਇਕ ਨਵੀਂ ਚੀਜ਼ ਸੀ। ਸ਼ਹਿਰ ਨਿਵਾਸੀ ਸਿੱਖਾਂ ਦੇ ਦਿਲ ਵਿਚ ਭੀ ਮੇਰੇ ਲਈ ਕਦਰ ਬਣ ਗਈ। ਸੰਨ ੧੯੧੬ ਵਿਚ ਸਰਗੋਧੇ ਦੇ ਖਾਲਸਾ ਹਾਈ ਸਕੂਲ ਨੇ ਆਪਣਾ ਸਾਲਾਨਾ ਦੀਵਾਨ ਕੀਤਾ। ਫਰੂਕੇ ਦੇ ਮੁੰਡੇ ਤੇ ਉਸਤਾਦ ਭੀ ਸ਼ਾਮਲ ਹੋਏ। ਅਸੀਂ ਦਸ ਬਾਰਾਂ ਦਾ ਇਕ ਜੱਥਾ ਰਲਕੇ ਹੱਲੇ ਦੀ ਧਾਰਨਾ ਉਤੇ ਸ਼ਬਦ ਗਾਉਂਦੇ ਸਾਂ। ਪੰਡਿਤ ਤਾਰਾ ਸਿੰਘ ਜੀ ਦੀ ਭਗਤ ਬਾਣੀ ਸਟੀਕ ਦੇ ਆਧਾਰ ਉਤੇ ਮੈਂ ਭਾਈ ਗਿਆਨ ਸਿੰਘ ਵਾਂਗ ਵਿਆਖਿਆ ਕਰਦਾ ਸਾਂ। ਭਾਈ ਹੀਰਾ ਸਿੰਘ ਰਾਗੀ ਉਸ ਸਮਾਗਮ ਉਤੇ ਪਹੁੰਚੇ ਹੋਏ ਸਨ। ਉਹਨਾਂ ਨੇ ਭੀ ਮੇਰਾ ਉੱਦਮ ਅੱਖੀਂ ਵੇਖਿਆ ਉਹ ਭੀ ਬੜੇ ਪ੍ਰਭਾਵਿਤ ਹੋਏ।

ਸੰਨ ੧੯੧੭ ਦੇ ਸ਼ੁਰੂ ਵਿੱਚ ਸਾਹੀਵਾਲ ਨਿਵਾਸੀ ਸਿੰਘਾਂ ਨੇ ਸਾਲਾਨਾ ਦੀਵਾਨ ਕੀਤਾ। ਫਰੂਕੇ ਤੋਂ ਸਾਹੀਵਾਲ ੭ ਮੀਲ

ਸੀ। ਫਰੂਕਾ ਸਕੂਲ ਦੇ ਵਿਦਿਆਰਥੀ ਤੇ ਉਸਤਾਦ ਭੀ ਗਏ। ਓਥੇ ਭੀ ਨਗਰ ਕੀਰਤਨ ਵਿਚ ਮੈਂ ਓਵੇਂ ਹੀ ਸ਼ਬਦ ਪੜ੍ਹੇ। ਸਾਹੀਵਾਲ ਵਾਲੇ ਨਵਾਂ ਖਾਲਸਾ ਹਾਈ ਸਕੂਲ ਖੋਲ੍ਹਣ ਲਗੇ ਸਨ। ਮੇਰਾ ਉਨ੍ਹਾਂ ਉਤੇ ਅਜਿਹਾ ਅਸਰ ਪਿਆ ਕਿ ਮੈਨੂੰ ਉਹ ਸਕੂਲ ਦਾ ਹੈਡ-ਮਾਸਟਰ ਬਣਾਉਣ ਨੂੰ ਤਿਆਰ ਹੋ ਪਏ, ਪਰ ਮੈਂ ਧੰਨਵਾਦ ਕਰਕੇ ਇਨਕਾਰ ਕਰ ਦਿੱਤਾ।

(ਉਹੀ ਪੁਸਤਕ ਪੰਨਾ ੧੦੭-੧੦੮)

ਨਾਮਧਾਰੀ ਦੀਵਾਨਾਂ ਦੇ ਪ੍ਰਭਾਵ ਖੇਤਰ ਦੀ ਵਿਸ਼ਾਲਤਾ ਦਾ ਅੰਦਾਜ਼ਾ ਲਾਉਣ ਵਾਸਤੇ ਹੀ ਉਪ੍ਰੋਕਤ ਲੰਬੀ ਟੂਕ ਦਿੱਤੀ ਗਈ ਹੈ।

ਪੰਜਾਬੀ ਦੀ ਇਕ ਪ੍ਰਸਿੱਧ ਪੁਸਤਕ ਹੈ 'ਮੇਰਾ ਪਿੰਡ'। ਇਸ ਦੇ ਲੇਖਕ ਹਨ, 'ਗੁਰਦਿਤ ਸਿੰਘ ਗਿਆਨੀ।' ਗਿਆਨੀ ਜੀ ਕੇਂਦਰੀ ਸਿੰਘ ਸਭਾ ਲਹਿਰ ਦੇ ਸਥਾਪਤ ਨੇਤਾ ਹਨ। 'ਰੋਜ਼ਾਨਾ ਪ੍ਰਕਾਸ਼' ਦੇ ਸੰਪਾਦਕ ਰਹੇ ਹਨ, ਅਤੇ ਪੰਜਾਬ ਦੇ ਐਮ. ਐਲ. ਸੀ. ਵੀ ਰਹੇ ਹਨ। ਗਹਿਰ ਗੰਭੀਰ, ਖੋਜੀ ਲੇਖਣੀ ਅਤੇ ਗੱਲਾਂ ਕਰਨ ਵਾਲੇ ਗਿਆਨੀ ਜੀ ਦੀ ਉਪ੍ਰੋਕਤ ਪੁਸਤਕ ਆਪਣੇ ਲਿਖੇ ਅਨੁਸਾਰ ਹੀ ਚਟਪਟੇ ਸਾਹਿਤਕ ਖੇਤਰ ਦੀ ਗੱਲ ਹੈ।

ਹਾਸ ਬਿਲਾਸੀ ਢੰਗ ਨਾਲ ਲਿਖੀ ਪੁਸਤਕ ਵਿਚ ਪੰਜਾਬ ਦੇ ਪਿੰਡਾਂ ਦੇ ਜਨ-ਜੀਵਨ ਦੇ ਹਰ ਪਹਿਲੂ ਤੇ ਲਿਖਿਆ ਗਿਆ ਹੈ। ਨਾਮਧਾਰੀਆਂ ਦੇ ਦੀਵਾਨ ਦੀ ਵੀ ਇਕ ਝਾਕੀ ਖਿਚੀ ਗਈ ਹੈ। ਅਪਣੇ ਖੁੱਲੇ ਵਿਨੋਦੀ ਅੰਦਾਜ਼ ਅਤੇ ਕੁਝ ਥਾਵਾਂ ਤੇ ਤੱਥਾਂ ਦੇ ਫਰਕ ਦੇ ਬਾਵਜੂਦ ਵੀ ਪੁਰਾਣੇ ਨਾਮਧਾਰੀ ਦੀਵਾਨਾਂ ਦਾ ਚਰਿਤਰ ਅਤੇ ਉਹਨਾਂ ਦਾ ਲੋਕ ਮਨਾਂ ਤੇ ਪ੍ਰਭਾਵ ਉਘੜਦਾ ਹੈ। ਪੰਨਾ ੯੬ ਤੋਂ ੯੯ ਤਕ ਨਾਮਧਾਰੀ ਦੀਵਾਨ ਦਾ ਖਾਕਾ ਇਵੇਂ ਪੇਸ਼ ਕੀਤਾ ਹੈ :-

ਇਕ ਵਾਰੀ ਭਾਰੀ ਮੀਂਹ ਪੈਣ ਪਿਛੋਂ ਹੜ੍ਹ ਆਏ, ਸਾਰੀਆਂ ਫਸਲਾਂ ਫਨਾਹ ਹੋ ਗਈਆਂ। ਲੋਕ ਉਦਰੇ ਹੋਏ ਮਨਾਂ ਨਾਲ ਉਬਾਸੀਆਂ ਭੰਨ ਰਹੇ ਸੀ, ਚੰਗੀ ਖ਼ਬਰ ਆ ਪੁੱਜੀ ਵਈ ਨਾਲ ਲਗਵੇਂ ਪਿੰਡ, ਛਾਪੇ, ਇਕ ਕੂਕੇ ਸੰਤਾਂ ਦਾ ਜੱਥਾ ਆਇਐ, ਵਈ ਸ਼ਬਦ ਲਾਉਂਦੇ ਨੇ, ਬੱਸ ਧਮੱਚੀ ਈ ਚੁੱਕ ਦਿੰਦੇ ਨੇ। ਲੋਕਾਂ ਨੇ ਕੂਕਿਆਂ ਬਾਰੇ ਕਈ ਬੋਲੀਆਂ ਤੇ ਟੱਪੇ ਜੋੜ ਰਖੇ ਸੀ :-

—'ਕੂਕੇ ਬੜੇ ਕਸੂਤੇ ਪਾਣੀ ਨਾ ਪੀਂਦੇ ਬੋਕੇ ਦਾ।'

—'ਕੂਕੇ ਬੜੇ ਕਸੂਤੇ ਗੜਵੀ ਨਾ ਦਿੰਦੇ ਨ੍ਹਾਉਣ ਨੂੰ।'

—'ਕੂਕੇ ਗਾਉਣ ਲੱਗਣ ਨਾ ਦੇਂਦੇ ਮੇਲੇ ਮੁਕਸਰ ਦੇ।'

ਕਦੇ ਕਦੇ ਮੇਰੇ ਪਿੰਡ ਦੇ ਲੋਕਾਂ ਨੇ, ਇਕੇ ਦੁੱਕੇ ਲੰਘਦੇ ਕਰਦੇ ਡੋਰੀ ਗੜਵਾ ਹੱਥਾਂ ਵਿਚ ਫੜੀ,' ਚੁਸਤ, ਪਜਾਮਿਆਂ ਤੇ ਕਲੀਆਂ ਵਾਲੇ ਕੁੜਤਿਆਂ ਵਾਲੇ ਕੂਕੇ ਦੇਖੇ ਤਾਂ ਸੀ, ਪਰ ਉਹਨਾਂ ਦਾ ਦੀਵਾਨ ਲੱਗਿਆ ਨਹੀਂ ਸੀ ਸੁਣਿਆ, ਤੇ ਜਦੋਂ ਇਹ ਸੁਣਿਆ, ਵਈ, ਇਸ ਦੀਵਾਨ ਦਾ ਮਰ੍ਹੈਲੀ ਸੰਤ ਨੱਚਦਾ ਵੀ ਹੈ, ਫਿਰ ਤਾਂ ਲੋਕਾਂ ਦੇ ਸਭ ਗਮ ਦੂਰ ਹੋ ਗਏ।

'ਕਹਿੰਦੇ ਕੂਕਿਆਂ ਨੂੰ ਤਾਂ ਭਾਈ! ਏਨਾ ਹਾਲ ਪੈਂਦੇ, ਜਦੋਂ ਸੰਤ ਮਸਤਾਨਾ ਹੋ ਜਾਂਦੈ, ਸ਼ਬਦ ਗਾਉਂਦਾ ਗਾਉਂਦਾ ਛਾਲ ਮਾਲ ਕੇ ਦਰੱਖਤ ਉਤੇ ਜਾ ਚੜ੍ਹਦੈ।'

'ਚਲੋ ਓਏ ਨਾਲੇ ਤਮਾਸ਼ਾ ਦੇਖਾਂਗੇ, ਨਾਲੇ ਚਾਰ ਰੱਬ ਦੇ ਘਰ ਦੀਆਂ ਵੀ ਸੁਣਾਂਗੇ।' ਇਉਂ ਗੱਲਾਂਬਾਤਾਂ ਕਰਦੇ ਲੋਕੀਂ, ਇਕ ਦੂਜੇ ਨੂੰ ਨਾਲ ਲੈਂਦੇ ਢਾਣੀਆਂ ਬਣਾ ਕੇ ਦੀਵਾਨ ਵਿਚ ਪੁਜ ਗਏ।

ਢੋਲਕੀ ਦੀ ਚਟਕ ਚਾਲ ਦੀ ਤਿੱਖੀ ਆਵਾਜ਼ ਨੇ ਦੂਰੋਂ ਹੀ ਲੋਕਾਂ ਨੂੰ ਦਸ ਦਿੱਤਾ ਵਈ ਦੀਵਾਨ ਕਿੱਥੇ ਲੱਗਾ ਹੋਇਆ ਹੈ? ਇਕ ਖੁਲ੍ਹੇ ਚੁਗਾਨ ਵਿਚ ਚਿੱਟੇ ਕਪੜਿਆਂ ਤੇ ਗੋਲ ਪਗੜੀਆਂ ਵਾਲੇ ਕੂਕਿਆਂ ਦਾ ਜੱਥਾ ਹੱਥਾਂ ਵਿਚ ਛੈਣੇ ਫੜੀ ਖੂਬ ਸਿਰ ਮਾਰ ਮਾਰ ਕੇ ਸ਼ਬਦ ਗਾ ਰਿਹਾ ਸੀ। ਅਚਾਨਕ ਹੀ ਭੀੜ ਵਿਚੋਂ ਇਕ ਕੂਕਾ ਸਪਰਿੰਗ ਵਾਂਗ ਵਲ ਖਾ ਕੇ ਉਠਿਆ ਤੇ ਕੰਨ ਵਿਚ ਉਂਗਲੀ ਪਾ ਕੇ ਆਵਾਜ਼ ਲੱਗੀ—

'ਕੱਛੇ ਡੋਲ ਤੇ ਵਾਹਿਗੁਰੂ ਬੋਲੀਂ,  
ਬਣ ਜਾਈਂ ਨਾਮਧਾਰੀਆ।'*

ਉਸਦੇ ਮੂੰਹੋਂ ਧਾਰਨਾ ਨਿਕਲਣ ਦੀ ਦੇਰ ਸੀ ਕਿ, ਸ਼ਬਦੀ ਜੱਥਾ ਮੁੜ ਮੁੜ ਏਹੋ ਤੁਕ ਪੜ੍ਹਦਾ ਲੋਟ ਪੋਟਣੀਏ ਹੋ ਗਿਆ। ਬਸ ਫੇਰ ਕੀ ਸੀ, ਇਕ ਤੋਂ ਬਾਦ ਦੂਜੀ ਧਾਰਨਾ ਦਾ ਤੀਰ, ਕਮਾਣ ਦੇ ਕੁੰਦੇ ਵਿਚੋਂ ਛੁਟਦਾ ਤੇ ਸਰੋਤਿਆਂ ਨੂੰ ਵਿੰਨ੍ਹਦਾ ਗਿਆ—

'ਓਏ! ਉਹ ਘਰ ਕੂਕਿਆਂ ਦਾ,  
ਜਿਥੇ ਛੈਣੇ ਢੋਲਕੀ ਖੜ੍ਹਕੇ।'

'ਥਾਲੀ ਭੰਨ ਕੇ ਬਣਾ ਲਏ ਛੈਣੇ,  
ਵਈ ਬੱਲੇ ਇਹਨਾਂ ਕੂਕਿਆਂ ਨੇ।'

'ਮੇਰੇ ਛੈਣਿਆਂ 'ਚੋਂ ਹਰਿ ਹਰਿ ਬੋਲੇ,  
ਢੋਲਕੀ 'ਚੋਂ ਰਾਮ ਬੋਲਦਾ।'

ਉਨ੍ਹਾਂ ਦਿਨਾਂ ਵਿਚ ਕੂਕਿਆਂ ਨੇ ਦੋ ਲਹਿਰਾਂ ਚਲਾਈਆਂ ਹੋਈਆਂ ਸਨ, ਇਕ, ਇਹ ਕਿ, ਪੰਜਾਬ ਵਿਚ ਰੂਸ ਆਉਣ ਵਾਲਾ ਹੈ, ਉਹ ਸੌ ਸਾਖੀ ਵਿਚੋਂ ਤੁਕਾਂ ਪੜ੍ਹ ਕੇ ਸੁਣਾਇਆ ਕਰਦੇ ਸਨ—

'ਜਦ ਰੂਸ ਪੰਜਾਬੇ ਆਵੇ,  
ਟਕੇ ਸੇਰ ਅੰਨ ਵਿਕਾਵੇ।  
ਮੇਰਾ ਸਿੱਖ ਭੁੱਖਾ ਨਾ ਜਾਵੇ।'

ਤੇ ਨਾਲ ਹੀ ਆਖਦੇ ਸਨ—ਇਸ ਖਲਬਲੀ ਤੋਂ ਬਚਣ ਲਈ ਲੋਕ ਭੱਜ ਕੇ ਰਵਾਲਸਰ ਪਹਾੜਾਂ ਉਤੇ ਜਾ ਵੱਸਣ ਤਾਂ ਹੀ ਬਚਣਗੇ? ਦੂਜੀ ਲਹਿਰ ਉਨ੍ਹਾਂ ਦੀ ਅੰਗ੍ਰੇਜ਼ਾਂ ਦੇ ਵਿਰੋਧ ਵਿੱਚ ਸੀ, ਜਿਸ ਵਿਚ ਇਸ ਗੱਲ ਦਾ ਗੁੱਸਾ ਵਧੇਰੇ ਸੀ ਕਿ ਉਨ੍ਹਾਂ ਕੂਕਿਆਂ ਦੇ ਗੁਰੂ ਬਾਬਾ ਰਾਮ ਸਿੰਘ ਜੀ ਨੂੰ ਫੜ ਕੇ

---

* ਇਹ ਲੋਕ ਬੋਲੀ ਹੀ ਹੈ। ਨਾਮਧਾਰੀਏ ਆਪ ਭਜਨ ਉੱਚੀ ਨਹੀਂ ਬੋਲਦੇ  
—ਸੰਪਾਦਕ

ਕਿਉਂ ਵਿਛੋੜਿਆ? ਕਿਸੇ ਨਾ ਕਿਸੇ ਢੰਗ ਨਾਲ ਉਹ ਆਪਣੇ ਪ੍ਰਚਾਰ ਦੀ ਤਾਣ ਏਨ੍ਹਾਂ ਗੱਲਾਂ ਤੇ ਹੀ ਲਿਆ ਕੇ ਤੋੜਦੇ ਸਨ।

ਇਕ ਕੂਕੇ ਨੂੰ ਅਜੇਹਾ ਜੋਸ਼ ਚੜ੍ਹਿਆ ਕਿ ਉਸ ਨੇ ਨਾਲ ਲਗਦੇ ਦਰਖ਼ਤ ਦੀਆਂ ਪਲੂੰਝੜਾਂ ਨਾਲ ਲਟਕ ਲਟਕ ਕੇ ਸਿਰ ਮਾਰਨਾ ਸ਼ੁਰੂ ਕਰ ਦਿੱਤਾ ਤੇ ਜਦੋਂ ਮੁਖੀਏ ਸੰਤ ਨੇ ਬੈਠਿਆਂ ਲੋਕਾਂ ਦੀਆਂ ਚਾਰ ਪੰਜ ਪਗੜੀਆਂ ਉਤਾਂਹ ਨੂੰ ਵਗਾਹ ਕੇ ਧਾਰਨਾ ਲਾਈ—*

'ਦਿਨ ਤਾਂ ਰਹਿ ਗਏ ਥੋੜੇ ਹੁਣ ਕੀ ਦੇਖਦੈਂ।
ਓਏ ਭੱਜੇ ਜਾਂਦੇ ਗੋਰੇ ਹੁਣ ਕੀ ਦੇਖਦੈਂ।'

ਆਜ਼ਾਦੀ ਆਉਣ ਦੀ ਕਾਹਲੀ ਪਈ, ਲਾਲਸਾ ਤੇ ਇਸ ਖਿਆਲ ਤੋਂ ਕਿ ਬਾਬਾ ਰਾਮ ਸਿੰਘ ਜੀ ਅੰਗਰੇਜ਼ਾਂ ਦੇ ਜਾਣ ਪਿਛੋਂ ਛੇਤੀ ਆ ਜਾਣਗੇ, ਤੇ ਨਾਲ ਹੀ ਇਸ ਹੱਲੇ ਦੀ ਜੋਸ਼ੀਲੀ ਧਾਰਨਾ ਨੇ ਉਹ ਠਾਠ ਬੰਨ੍ਹਿਆਂ ਕਿ ਕਿਤਨੇ ਹੀ ਕੂਕੇ ਸਿਰ ਮਾਰ ਮਾਰ ਕੇ 'ਦੀਵਾਨੇ' ਬਣ ਗਏ। ਖੁਲ੍ਹੀਆਂ ਬਾਵਰੀਆਂ ਨਾਲ ਸਿਰ ਹਿਲਾ ਕੇ ਜਦੋਂ ਉਨ੍ਹਾਂ ਮੁੜ ਮੁੜ ਕੇ ਇਹ ਧਾਰਨਾ ਦੀ —

'ਭੱਜੇ ਜਾਂਦੇ ਗੋਰੇ ਹੁਣ ਕੀ ਦੇਖਦੈਂ।'

ਤੁਕ ਗਾਉਣੀ ਸ਼ੁਰੂ ਕੀਤੀ ਤਾਂ ਕਈ ਟੋਡੀਆਂ ਦੇ ਮਨ ਵੀ ਮੰਨ ਗਏ ਕਿ ਹੁਣ ਗੋਰੇ ਨਹੀਂ ਰਹਿਣੇ। ਭਾਵੀ ਵਰਤਕੇ ਹੀ ਰਹੇਗੀ।

ਫਿਰ ਇਕ ਦਮ ਵੱਡੇ ਸੰਤ ਨੇ ਹੱਥ ਖੜ੍ਹਾ ਕਰਕੇ ਇਕ ਵਾਰੀ ਚੁਪ ਵਰਤਾ ਦਿਤੀ ਤੇ ਫੇਰ ਉਸ ਨੇ ਕੰਨ ਵਿਚ ਉਂਗਲ ਦੇ ਕੇ ਗਾਇਆ—

'ਓਏ ਅਸਾਂ ਹਿੰਦ ਵਿਚ ਗਦਰ ਮਚੌਣਾ,
ਕੱਢਣਾ ਫਰੰਗੀਏ ਨੂੰ।
'ਏਥੋਂ ਚੁੱਕ ਲੈ ਫਰੰਗੀਆ ਡੇਰਾ, ਖਾਲਸੇ ਨੇ ਰਾਜ ਕਰਨਾ।'
'ਛਾਉਣੀ ਕਰ ਦੇ ਫਰੰਗੀਆ ਖਾਲੀ,
ਖਾਲਸੇ ਨੇ ਭੰਗ ਬੀਜਣੀ।'

ਇਕ ਇਕ ਧਾਰਨਾ ਉਤੇ ਛਾਲਾਂ ਮਾਰ ਮਾਰ ਕੇ, ਉਨ੍ਹਾਂ ਇਸ ਤਰ੍ਹਾਂ ਧਮਾ-ਚੌਂਕੜੀ ਚੁੱਕੀ, ਜਿਵੇਂ ਫਰੰਗੀ ਨੂੰ ਕੱਢ ਕੇ ਹੀ ਰਾਤ ਨੂੰ ਸੌਣਾ ਹੁੰਦਾ ਹੈ, ਵਿਚੋਂ ਦੀ ਹੀ ਜੱਥੇ ਨੇ, ਆਪਣੇ ਮਨੋ-ਭਾਵ ਪ੍ਰਗਟ ਕਰਨੇ ਸ਼ੁਰੂ ਕਰ ਦਿੱਤੇ —

'ਓਏ ਨਹੀਂ ਖੱਦਰ ਬਿਨਾਂ ਹੱਥ ਲਾਉਣਾ,
ਅਤਲਸਾਂ ਪਾੜ ਦੇਣੀਆਂ।
'ਰਾਜ ਅੰਗ੍ਰੇਜ਼ਾਂ ਦਾ, ਓ, ਵਈ ਚੰਦ ਰੋਜ਼ ਦਾ ਚਾਲਾ।'

ਕੂਕਿਆਂ ਦਾ ਦੀਵਾਨ ਸੀ ਕਿ, ਰਾਜਨੀਤਿਕ ਜਲਸਾ? ਇਸ ਦਾ ਨਿਰਣਾ ਕਰਨਾ ਸੱਚਮੁੱਚ ਹੀ ਔਖਾ ਸੀ। ਜੇ ਉਨ੍ਹਾਂ ਦੇ ਹੋਰ ਭਵਿਖ ਵਾਕ ਸੱਚੇ ਨਹੀਂ ਹੋਏ ਤੇ ਅੰਗ੍ਰੇਜ਼ਾਂ ਦੇ ਜਾਣ ਵਾਲਾ ਤਾਂ ਪੂਰਾ ਹੋ ਗਿਆ। ਏਹੋ ਹੀ ਕਾਫ਼ੀ ਹੈ।

ਇਸ ਮਜ਼ਮੂਨ ਪਿਛੋਂ ਉਨ੍ਹਾਂ ਨੇ ਬਾਣੀ ਵਿਚੋਂ ਕਈ ਵਿਸ਼ੇ ਛੋਹੇ। 'ਨਾਨਕ ਵਿਚਾਰਾ ਭਇਆ ਦੀਵਾਨਾ ਤਉ ਦਰਸ਼ਨ ਕੈ ਤਾਈ।' ਸ਼ਬਦ ਰਾਹੀਂ ਕੂਕਿਆਂ ਦੇ ਆਪਣੇ ਦੀਵਾਨੇ ਹੋਣ ਦੀ ਗੱਲ ਨੂੰ ਠੀਕ ਦਰਸਾਇਆ। ਫਿਰ ਇਕ ਨੇ ਵਿਚੋਂ ਤੁਕ ਚੁੱਕੀ—

'ਓਏ ਨੇਹੁੰ ਲਾਇਆ ਸੀ ਮੈਂ ਕਾਰੀਗਰ ਜਾਣ ਕੈ,
ਕਾਰੀਗਰ ਜਾਣ ਕੇ ਤੇ ਸੁੰਦਰ ਪਛਾਣ ਕੇ।'

ਧਾਰਨਾ ਦਾ ਇਸ਼ਾਰਾ ਬਾਬਾ ਰਾਮ ਸਿੰਘ ਜੀ ਵਲ ਸੀ। ਕਿਉਂਕਿ ਉਹ ਕਾਰੀਗਰਾਂ, ਜਾਣੀ ਤਰਖਾਣਾਂ ਦੇ ਘਰ ਜਨਮੇ ਸਨ। ਦੀਵਾਨ ਦੀ ਸਮਾਪਤੀ ਪਿਛੋਂ ਕੂਕੇ ਤਾਂ ਠੰਡ ਵਿਚ ਈ ਘੋਟੀਆਂ ਹੋਈਆਂ ਸ਼ਰਦਾਈਆਂ ਛਕਣ ਲੱਗ ਪਏ ਲੋਕ ਲੰਗਰ ਵਿਚੋਂ ਚੋਪੜੇ ਦਾਲ ਪ੍ਰਸ਼ਾਦੇ ਛੱਕ ਕੇ ਘਰਾਂ ਨੂੰ ਰਵਾਨਾ ਹੋ ਗਏ। 'ਕੂਕੇ ਕਾਹਦੇ ਨੇ ਵਈ ਅੱਗ ਦੀ ਨਾਲ ਈ ਨੇ, ਮਜਾਲ ਐ ਕਿਸੇ ਤੋਂ ਡਰਨ, ਸਰਕਾਰ ਦੀ ਬੜੀ ਮਿੱਟੀ ਪੱਟਦੇ ਨੇ।' ਵਾਪਸ ਆਉਂਦੇ ਕਈ ਨੁਕਤਾਚੀਨ, ਉਨ੍ਹਾਂ ਦੀ ਨਿਡੱਰਤਾ ਤੇ ਸਰਕਾਰ-ਵਿਰੋਧੀ ਜੋਸ਼ ਦੀ ਖ਼ੂਬ ਪ੍ਰਸੰਸਾ ਕਰਨ ਲੱਗੇ।

'ਲਓ ਜੀ ਕੂਕਿਆਂ ਦਾ ਦੀਵਾਨ ਵੀ ਦੇਖ ਲਿਆ, ਕਹਿੰਦੇ ਹੁੰਦੇ ਸੀ ਕੂਕੇ ਕੁਛ ਨੀ ਹੁੰਦੇ, ਏਹ ਕੇਹੜਾ ਦੀਵਾਨ ਘਟੀਆ ਲਾਉਂਦੇ ਨੇ। ਇਕ ਵਾਰੀ ਤਾਂ ਧਰਤੀ ਬੁਲਾ ਦਿੰਦੇ ਨੇ।' ਗਿੱਧਾ ਪਾਉਣ ਵਾਲੇ ਮੁੰਡਿਆਂ ਨੇ ਆਪਣੀਆਂ ਬੋਲੀਆਂ ਦੇ ਲੋਕ ਕਾਵਿ ਵਿੱਚ ਕੂਕਿਆਂ ਦੀ ਬੋਲੀ ਵੀ ਜੋੜ ਕੇ ਸ਼ਾਮਲ ਕਰ ਲਈ—

'ਪੰਥ ਤਾਂ ਜੱਗ ਤੇ ਬ਼ਹੁਤ ਚਲੇ ਨੇ, ਕੂਕਿਆਂ ਦਾ ਪੰਥ ਨਿਰਾਲਾ।
ਹੱਥਾਂ ਦੇ ਵਿਚ ਗੜਵੇ ਰੱਖਦੇ, ਗਲ ਵਿਚ ਉੱਨ ਦੀ ਮਾਲਾ।
ਕੱਛੇ, ਡੋਲ, ਵਾਹਿਗੁਰੂ ਬੋਲਣ, ਟੁੱਭਾ ਲਾਉਣ ਨਿਰਾਲਾ।
ਸਣ ਕੇਸੀਂ ਇਸ਼ਨਾਨ ਨੇ ਕਰਦੇ, ਗੁੜ ਦਾ ਪੀਣ ਪਿਆਲਾ।
ਰਾਜ ਅੰਗ੍ਰੇਜ਼ਾਂ ਦਾ ਚੰਦ ਰੋਜ਼ ਦਾ ਚਾਲਾ।'

ਲੋਕਾਂ ਵਿਚ ਉਨ੍ਹਾਂ ਦੇ ਦੀਵਾਨ ਦੀਆਂ, ਹਾਲ ਪੈਣ ਤੇ ਛਾਲਾਂ ਮਾਰ ਕੇ ਦਰੱਖਤਾਂ ਉਤੇ ਚੜ੍ਹਨ ਦੀਆਂ ਕਲਾਬਾਜ਼ੀਆਂ ਦੀ ਕਿਤਨੇ ਹੀ ਦਿਨ ਸ਼ੋਭਾ ਹੁੰਦੀ ਰਹੀ।

ਅਗਲੀ ਟੂਕ ਵੀ ਇਕ ਮਸ਼ਹੂਰ ਪੁਸਤਕ ਦੀ ਹੈ ਤੇ ਲੇਖਕਾ ਵੀ ਪੰਜਾਬੀ ਸਾਹਿਤ ਵਿਚ ਆਪਣਾ ਨਵੇਕਲਾ ਅੰਦਾਜ਼ ਰਖਦੀ ਹੈ। ਇਸ ਟੂਕ ਵਿਚ ਇਕ ਅਧੀ ਸਤਰ ਰਵਾਇਤੀ ਨਾਮਧਾਰੀ ਪਾਠਕਾਂ ਦੇ ਨਾ ਪਸੰਦ ਵੀ ਹੋ ਸਕਦੀ ਹੈ ,ਪਰ ਉਹ ਸਮੇਂ ਦਾ ਸਮੁਚਾ ਚਿਤਰ ਦਰਸਾਉਣ ਲਈ ਜ਼ਰੂਰੀ ਹੈ। ਨਾਮਧਾਰੀ ਦੀਵਾਨਾਂ ਅਤੇ ਪਚਾਰ ਦਾ ਵਿਆਪਕ ਅਸਰ ਉਸ ਸਮੇਂ ਦੇ ਵਾਤਾਵਰਨ ਦਾ ਚਿਤਰਨ ਹੈ। ਪੁਸਤਕਾਂ ਦਾ ਨਾਮ ਹੈ 'ਤਕੀਏ ਦਾ ਪੀਰ'। ਨਵਯੁਗ ਪਬਲਿਸ਼ਰਜ ਨੇ ਛਾਪੀ ਹੈ। ਇਸ ਵਿਚ ਪੰਜਾਬੀ ਸਾਹਿਤ ਦੀ ਚਰਚਿਤ ਲੇਖਿਕਾ ਅਜੀਤ ਕੌਰ ਨੇ ਵਖ ਵਖ ਪੰਜਾਬੀਆਂ ਦੇ ਰੇਖਾ ਚਿਤਰ ਦਿਲਚਸਪ ਅੰਦਾਜ਼ ਵਿਚ ਲਿਖੇ ਹਨ। ਨਵਯੁਗ ਪਬਲਿਸ਼ਰਜ਼ ਅਤੇ ਆਰਸੀ ਮਾਸਕ ਪਤਰ ਦੇ ਮਾਲਕ ਭਾਪਾ ਪ੍ਰੀਤਮ ਸਿੰਘ (ਤਕੀਏ ਦਾ ਪੀਰ ਸਿਰਲੇਖ ਹੇਠ) ਜੀ ਦੀ ਗੱਲਬਾਤ ਅਜੀਤ ਕੌਰ ਦੀ

* ਲੇਖਕ ਨੇ ਇਹ ਗੱਲ ਲਿਖਤ ਦੀ ਰਵਾਨੀ 'ਚ ਭਾਵੇਂ ਲਿਖੀ ਹੈ ਪਰ ਇੰਜ ਨਹੀਂ ਹੁੰਦਾ ਕਿ ਪਗੜੀਆਂ ਆਪ ਵਗਾਹ ਕੇ ਮਾਰੀਆਂ ਜਾਣ। —ਸੰਪਾਦਕ

ਤਿਖੀ ਕਲਮ ਹੇਠ ਚਲਦੀ ਹੈ —

"ਪਾਠ ਕਰਨ ਤੋਂ ਇਲਾਵਾ ਮੈਂ ਹੌਲੀ ਹੌਲੀ ਢੋਲਕੀ ਵਜਾਣੀ ਵੀ ਸਿਖ ਗਿਆ ਹੋਇਆ ਸਾਂ। ਇਕ ਵਾਰੀ ਸੰਤ ਨਿਧਾਨ ਸਿੰਘ ਜੀ ਆਲਮ ਸਾਡੇ ਪਿੰਡ ਆਏ। ਨਾਮਧਾਰੀਆਂ ਦੇ ਬੜੇ ਵਿਦਵਾਨ ਸੰਤ ਸਨ। ਸਵੇਰੇ ਸ਼ਾਮ ਕੀਰਤਨ ਵੀ ਕਰਦੇ ਸਨ, ਕਥਾ ਵੀ। ਉਹ ਕੀਰਤਨ ਕਰਦੇ ਸਨ ਤੇ ਮੈਂ ਨਾਲ ਢੋਲਕੀ ਵਜਾਉਂਦਾ ਸਾਂ। ਇਕ ਦਿਨ ਸਵੇਰੇ ਦਿਵਾਨ ਲਗਾ ਹੋਇਆ ਸੀ। ਸੰਤ ਕੀਰਤਨ ਕਰ ਰਹੇ ਸਨ। ਚਾਰ ਪੰਜ ਬੰਦੇ ਬੈਠੇ ਛੈਣੇ ਵਜਾ ਰਹੇ ਸਨ ਤੇ ਮੈਂ ਢੋਲਕੀ ਵਜਾ ਰਿਹਾ ਸਾਂ ਸੰਗਤ ਮੁਗਧ ਹੋਈ ਬੈਠੀ ਸੀ। ਏਨੇ ਨੂੰ ਇਕ ਕੁੜੀ ਆਈ। ਮੱਥਾ ਟੇਕਿਆ। ਏਨੀ ਸੋਹਣੀ ਕੁੜੀ ਮੂਰਤ ਦੀ ਮੂਰਤ। ਪਿੰਡ ਦੀ ਕੁੜੀ ਸੀ, ਅੱਗੇ ਪੰਜਾਹ ਵਾਰ ਵੇਖੀ ਹੋਈ ਸੀ। ਪਰ ਉਸ ਦਿਨ ਉਸ ਨੇ ਹਵਾ ਪਿਆਜ਼ੀ ਚੁੰਨੀ ਲਈ ਹੋਈ ਸੀ ਤੇ ਕਹਿਰਾਂ ਦਾ ਰੂਪ ਉਹਦੇ ਚਿਹਰੇ ਤੋਂ ਡਲ੍ਹਕ ਰਿਹਾ ਸੀ। ਮੇਰੀ ਨਜ਼ਰ ਉਹਦੀ ਹਵਾ ਪਿਆਜ਼ੀ ਚੁੰਨੀ ਵਿਚ ਉਲਝ ਗਈ ਤੇ ਮੇਰਾ ਢੋਲਕੀ ਦਾ ਤਾਲ ਖੁੰਝ ਗਿਆ। ਸੰਤਾਂ ਨੇ ਖਿੱਚ ਕੇ ਇਕ ਥੱਪੜ ਮੈਨੂੰ ਮਾਰਿਆ। ਭਰੀ ਸੰਗਤ ਵਿਚ ਪੂਰੇ ਪਿੰਡ ਦੇ ਸਾਹਮਣੇ ਉਸ ਥੱਪੜ ਦੀ ਪੀੜ ਅੱਜ ਵੀ ਹੁੰਦੀ ਏ।".........

ਥੋਹੜਾ ਕੁ ਅਗੇ ਜਾ ਕੇ ਗਲਬਾਤ ਫਿਰ ਚਲਦੀ ਹੈ।

"ਗਲ ਸਫੈਦ ਚੋਲੇ ਦੀ ਤੇ ਉੱਨ ਦੀ ਮਾਲਾ ਦੀ ਦਾਸਤਾਨ ਕਿਸ ਤਰ੍ਹਾਂ ਸ਼ੁਰੂ ਹੋਈ?"

"ਬਸ ਨਾਮਧਾਰੀ ਸੰਤ ਆਉਂਦੇ ਸਨ ਸਾਡੇ ਪਿੰਡ ਦੀਵਾਨ ਗੁਰਦੁਵਾਰੇ ਵਿਚ ਹੀ ਲਗਦਾ ਸੀ। ਅੱਜ ਵਾਂਗੂ ਵੱਖ-ਵੱਖ ਵਹਿਣ ਨਹੀਂ ਸਨ ਹੁੰਦੇ ਸੋਚ ਦੇ। ਇਕ ਸਮੁੰਦਰ ਵਾਂਗ ਹੁੰਦਾ ਸੀ ਪਿੰਡ ਦਾ ਗੁਰਦੁਆਰਾ ਜਿਥੇ ਆ ਤੇ ਸਾਰੇ ਆਪਣੇ ਦੀਵਾਨ ਲਗਾ ਲੈਂਦੇ ਸਨ।"

'ਭਲੇ ਸਮੇਂ ਸਨ ਉਹ। ਲੋਕ ਵੀ ਭੋਲੇ ਹੁੰਦੇ ਸਨ।'

"ਸੱਚ ਆਖਨੀ ਏਂ। ਇਹ ਭੋਲਾਪਣ ਹੀ ਲੋਕਾਂ ਨੂੰ ਆਪਸ ਵਿੱਚ ਜੋੜਦਾ ਵੀ ਸੀ। ਅੱਜ ਲੋਕੀ ਬਹੁਤੇ ਹੀ ਸਿਆਣੇ ਹੋ ਗਏ ਨੇ, ਇਸੇ ਕਰਕੇ ਹੀ ਸ਼ਾਇਦ ਦੁਨੀਆਂ ਵਿਚ ਤਾਅਸੁਬ ਵੀ ਵਧ ਗਿਐ।"

"ਖੈਰ ਤੈਨੂੰ ਦੱਸ ਰਿਹਾ ਸਾਂ ਨਾਮਧਾਰੀ ਸੰਤਾਂ ਬਾਰੇ। ਬਸ, ਉਹਨਾਂ ਦੀਆਂ ਗਲਾਂ ਸੁਣ ਸੁਣ ਕੇ ਮਨ ਓਧਰ ਹੀ ਪਸੀਜ ਤੁਰਿਆ। ਨਾਮਧਾਰੀ ਸੰਤਾਂ ਕੋਲੋਂ ਅੰਮ੍ਰਿਤ ਛੱਕ ਲਿਆ ਤੇ ਨਾਮ ਲੈ ਲਿਆ। ਸਫੈਦ ਚੋਗਾ, ਸਿਧੀ ਸਫੈਦ ਪੱਗ ਤੇ ਗਲ ਉਨ ਦੀ ਮਾਲਾ। ਸੰਤ ਬਣ ਗਿਆ। ਦਾਹੜੀ ਅਜੇ ਨਹੀਂ ਸੀ ਆਈ। ਬਸ ਲੂਈਂ ਜਿਹੀ ਸੀ। ਹੋਵਾਂਗਾ ਕੋਈ ਸੋਲਾਂ ਕੁ ਵਰਿਆਂ ਦਾ।

ਘਰ ਬਾਹਰ ਦਾ ਤੇ ਬੇਬੇ ਦੇ ਮੋਹ ਛੱਡ ਕੇ ਗੁਰਦੁਆਰੇ ਹੀ ਰਹਿਣ ਲਗ ਪਿਆ।....." *(ਪੰਨਾ ੧੭੦-੧੭੧)*

ਅੱਜ ਪ੍ਰਚਾਰ ਪ੍ਰਸਾਰ ਦਾ ਯੁਗ ਹੈ। ਇਲੈਕਟਰਾਨਿਕ ਸਾਧਨਾਂ ਰੇਡੀਓ, ਟੀ.ਵੀ.ਦਾ ਜ਼ਮਾਨਾ ਹੈ। ਪ੍ਰਚਾਰ ਵਿਚ ਸਦਾ ਹੀ ਮੁਖ ਭੂਮਿਕਾ ਪੈਸੇ ਨੇ ਨਿਭਾਈ ਹੈ। ਨਾਮਧਾਰੀਆਂ ਕੋਲ ਸ਼ਾਇਦ ਅਜੇ ਵੀ ਇਹਨਾਂ ਸਾਧਨਾਂ ਨੂੰ ਅਪਨਾਉਣ ਨੂੰ ਸਮਾਂ ਲਗੇ। ਪਰ ਇਹ ਗਲ ਤਾਂ ਦਾਅਵੇ ਨਾਲ ਵੀ ਆਖੀ ਜਾ ਸਕਦੀ ਹੈ ਜਦੋਂ ਅੰਗਰੇਜ਼ ਸਰਕਾਰ ਨੇ ਨਾਮਧਾਰੀਆਂ ਦਾ ਪ੍ਰਚਾਰ ਜਬਰਨ ਬੰਦ ਕਰ ਦਿੱਤਾ ਤਾਂ ਇਕਲਿਆਂ ਜਿਸ ਯੰਤਰ ਨਾਲ ਇਸ ਦਾ ਮੁਕਾਬਲਾ ਕੀਤਾ ਗਿਆ ਉਹ ਢੋਲਕੀ ਸੀ। ਮਸਤ ਕਰ ਦੇਣ ਵਾਲੀ ਢੋਲਕੀ। ਗਹੁ ਨਾਲ ਤੁਸੀਂ ਨਾਮਧਾਰੀ ਸ਼ਹੀਦੀ ਸਾਕਿਆਂ ਦੇ ਚਿਤਰ ਵੇਖੋ। ਚਾਹੇ ਉਹ ਅੰਮ੍ਰਿਤਸਰ ਦੇ ਬੋਹੜ ਨਾਲ ਫਾਂਸੀਆਂ ਲਗ ਰਹੇ ਹੋਣ ਚਾਹੇ ਮਲੇਰਕੋਟਲਾ ਵਿਚ ਤੋਪਾਂ ਅਗੇ ਉਡ ਰਹੇ ਹਨ ਲਾਗੇ ਢੋਲਕੀ ਵਜਾਉਣ ਵਾਲੇ ਦਾ ਚਿਤਰ ਜ਼ਰੂਰ ਹੋਵੇਗਾ।

ਪੰਜਾਬੀ ਦੇ ਪ੍ਰਸਿੱਧ ਸ਼ਾਇਰ ਸ. ਸੰਤੋਖ ਸਿੰਘ ਸਫਰੀ ਨੇ ਤਾਹੀਓਂ ਤਾਂ ਕਿਹਾ ਹੈ :

"ਗੋਰੇ ਹਲ ਗਏ ਹੱਲੇ ਦੇ ਸ਼ਬਦ ਸੁਣ ਕੇ
ਐਸੇ ਵਾਰ ਕੀਤੇ ਢੋਲਕ ਛੈਣਿਆਂ ਨੇ।
ਗੋਲੇ ਤੋਪਾਂ ਦੇ ਨਰਕਾਂ ਦੀ ਅੱਗ ਵਰਗੇ
ਠੰਡੇ ਠਾਰ ਕੀਤੇ ਢੋਲਕ ਛੈਣਿਆਂ ਨੇ।

ਅੰਮ੍ਰਿਤਸਰ ਵਾਲੇ ਸ਼ਹੀਦਾਂ ਦੇ ਫਾਂਸੀ ਲਗਣ ਵਾਲੇ ਸਮੇਂ ਦਾ ਜ਼ਿਕਰ ਕਰਦਿਆਂ ਬਾਬਾ ਸੰਤੋਖ ਸਿੰਘ ਅਣਛਪੇ ਗ੍ਰੰਥ ਸਤਿਗੁਰੂ ਬਿਲਾਸ ਵਿਚ ਲਿਖਦੇ ਹਨ..."ਸਿੰਘਾਂ ਨੇ ਅੰਮ੍ਰਿਤਸਰ ਤਲਾ ਵਿਚ ਇਸ਼ਨਾਨ ਕਰਕੇ ਗਰੰਥ ਸਾਹਿਬ ਕਾ ਜੋ ਭੋਗ ਪਾਇਆ ਚੜ੍ਹਾਈ ਕਾ ਪੜ੍ਹਕੇ ਤਾਂ ਉਸੇ ਵਕਤ ਸਪਾਹੀ ਨੇ ਹੁਕਮ ਆਇ ਸੁਣਾਇਆ ਕਿ ਚਲੋ। ਸਿੰਘ ਢੋਲਕੀ ਬਜਾਇ ਕੇ ਸ਼ਬਦ ਪੜ੍ਹਦੇ ਗਏ :-

"ਤੇਰੀ ਸਰਨ ਮੇਰੇ ਦੀਨ ਦਿਆਲਾ॥
ਸੁਖ ਸਾਗਰ ਮੇਰੇ ਗੁਰ ਗੋਪਾਲਾ॥
ਕਰ ਕਿਰਪਾ ਨਾਨਕ ਗੁਣ ਗਾਵੇ
ਰਾਖੋ ਸਰਮ ਅਸਾੜੀ ਜੀਓ।"

ਬੜੀ ਛਬ ਨਾਲ ਸ਼ਬਦ ਪੜ੍ਹਿਆ ਔਰ ਚਲੇ। ਬੀਲ੍ਹਾ ਸਿੰਘ ਨੇ ਅਰਦਾਸਾ ਕੀਤਾ ਔਰ ਟੁਰੇ। ਆਏ ਫਾਂਸੀ ਵਾਲੀ ਜਗ੍ਹਾ। ਸਿੰਘਾਂ ਕੇ ਚੇਹਰਿਆਂ ਉਪਰ ਲਾਲੀਆਂ ਦਗਦੀਆਂ ਹਨ। ਬੇ-ਗਮ ਹੈਂ ਜਿਨ੍ਹਾਂ ਕੇ ਮਨ ਮੇਂ ਮੌਤ ਕਾ ਭੈ ਨਹੀਂ ਹੈ, ਨਿਰਭੈ ਸ਼ਬਦ ਪੜ੍ਹਦੇ ਹੈਂ, ਤਖਤ ਪਰ ਚੜ੍ਹੇ। ਅਰਦਾਸਾ ਚੜ੍ਹਾਈ ਕਾ ਕੀਤਾ ਤੇ ਬੋਲਾ ਇਹ ਕੀਤਾ ਜੋ ਮੈਂ ਤੇਰੇ ਪ੍ਰਤਾਪ ਸੇ ਤਖਤ ਪਰ ਚੜ੍ਹਿਆ ਹਾਂ। ਬੜੀ ਨੇਕ ਨਾਮੀ ਪਾਈ ਹੈ ਬੜਾ ਔਹਦਾ ਹੋਇਆ ਹੈ।........."

'ਨਾਮਧਾਰੀ ਇਤਿਹਾਸ' ਪਹਿਲਾ ਹਿਸਾ ਦੀ ਭੂਮਿਕਾ ਵਿਚ ਲੇਖਕ ਸ. ਨਾਹਰ ਸਿੰਘ ਜੀ ਮਲੇਰਕੋਟਲੇ ਸਾਕੇ ਦੇ ਪ੍ਰਸੰਗ ਵਿਚ ਜ਼ਿਕਰ ਕਰਦੇ ਹਨ —

"ਰੱਕੜ ਦੇ ਇਰਦ ਗਿਰਦ ਦੇ ਪਿੰਡਾਂ ਵਿਚ ਇਹ

ਰਵਾਇਤਾਂ ਅਜੇ ਤੀਕ ਚਲੀਆਂ ਆਉਂਦੀਆਂ ਹਨ ਕਿ ਏਥੇ ਬਹੁਤ ਵਾਰੀ ਕੂਕੇ ਸ਼ਹੀਦਾਂ ਦੇ ਹਾੜ ਬੋਲਿਆ ਕਰਦੇ ਸਨ। ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦੇ ਸ਼ਹੀਦਾਂ ਦੀਆਂ ਅਵਾਜ਼ਾਂ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀਆਂ ਗੂੰਜਾਂ ਅਕਾਸ਼ ਵਿਚੋਂ ਟਿਕੀਆਂ ਰਾਤਾਂ ਵਿਚ ਸਾਫ ਸੁਣਾਈ ਦਿਆ ਕਰਦੀਆਂ ਸਨ।..........."

ਸੰਨ ੧੯੯੩ ਦੀ ਗੱਲ ਹੈ। ਅਕਾਸ਼ਬਾਣੀ ਜਲੰਧਰ ਦੇ ਉਚ ਅਧਿਕਾਰੀ ਅਤੇ ਪੰਜਾਬੀ ਦੇ ਮਸ਼ਹੂਰ ਕਵੀ ਸਵਰਗੀ ਸ. ਸ. ਮੀਸ਼ਾ ਨੇ ੧੫ ਅਗਸਤ ਨੂੰ ਆਜ਼ਾਦੀ ਦਿਵਸ ਤੇ ਨਾਮਧਾਰੀ ਲਹਿਰ ਅਤੇ ਆਜ਼ਾਦੀ ਸੰਗਰਾਮ ਬਾਰੇ ਇਕ ਰੂਪਕ ਲਿਖਣ ਵਾਸਤੇ ਮੈਨੂੰ ਆਖਿਆ। ੧੫ ਅਗਸਤ ਸਵੇਰੇ ਇਸ ਦੀ ਸਟੂਡਿਓ ਵਿਚ ਰਿਕਾਡਿੰਗ ਸੀ। ਲਿਖੀ ਹੋਈ ਪਟਕੱਥਾ ਤੋਂ ਇਲਾਵਾ ਮੈਂ ਕੁਝ ਹੱਲੇ ਦੀਆਂ ਧਾਰਨਾਂ ਰਿਕਾਰਡ ਕਰ ਕੇ ਲੈ ਗਿਆ। ਉਹ ਜਦੋਂ ਸਟੂਡਿਓ ਦੇ ਰਿਕਾਰਡ ਤੇ ਵਜਾ ਕੇ ਸੁਣੀਆਂ ਤਾਂ ਸਾਰੇ ਕਰਮਚਾਰੀ ਮਸਤ ਹੋ ਗਏ। ਮੀਸ਼ਾ ਸਾਹਿਬ ਅੰਦਰ ਬਾਹਰ ਚੁਟਕੀ ਵਜਾਉਂਦੇ ਤੇ ਪੜ੍ਹੀ ਜਾਣ "ਨੱਠੇ ਜਾਂਦੇ ਗੋਰੇ ਹੁਣ ਕੀ ਦੇਖਦੈਂ" ਹੇਮ ਰਾਜ ਸ਼ਰਮਾ, ਵਿੱਕੀ (ਅਜ ਦਾ ਚਾਚਾ ਰੌਣਕੀ ਰਾਮ) ਸਭ ਨੇ ਗਾ ਗਾ ਕੇ ਐਸਾ ਰੂਪਕ ਤਿਆਰ ਕਰ ਕੇ ਸ਼ਾਮ ਨੂੰ ਪਰਸਾਰਿਤ ਕੀਤਾ ਜੋ ਬਹੁਤ ਸਫਲ ਹੋਇਆ। ਉਸ ਦਿਨ ਹੱਲੇ ਦੇ ਦੀਵਾਨ ਨੇ ਸਭ ਨੂੰ ਮਸਤ ਕਰ ਦਿੱਤਾ। ਅਤੇ ਮੀਸ਼ਾ ਸਾਹਿਬ ਬਾਰ ਬਾਰ ਕਹਿਣ ਕਿ ਇਹ ਰਿਕਾਰਡਿੰਗ ਸਟੂਡੀਓ ਵਿਚ ਕਿਉਂ ਨਾ ਕਰਾਈ।

ਹਰ ਖੁਸ਼ੀ ਜਾਂ ਗਮੀ ਦੇ ਮੌਕੇ ਉਤੇ ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹਣੇ ਨਾਮਧਾਰੀ ਰਹਿਣ ਸਹਿਣ ਦਾ ਇਕ ਢੰਗ ਬਣ ਗਿਆ ਹੈ। ਇਹ ਗੱਲ ਨਾਮਧਾਰੀਆਂ ਦੇ ਹਿੱਸੇ ਹੀ ਆਈ ਹੈ ਕਿ ਜਵਾਨ ਜਹਾਨ ਪੁੱਤਰ ਦੇ ਨੜੋਏ ਤੇ ਆਪਣੇ ਗਲ ਵਿਚ ਢੋਲਕੀ ਪਾ ਕੇ ਸ਼ਬਦ ਪੜ੍ਹਦੇ ਜਾਣਾ। ਇਸ ਕਥਨ ਵਿਚ ਕੋਈ ਝੂਠ ਨਹੀਂ ਕਿ ਨਾਮਧਾਰੀਆਂ ਦੀ ਢੋਲਕੀ ਵਿਚੋਂ ਰਾਮ ਬੋਲਦਾ ਹੈ ਅਤੇ ਛੈਣਿਆਂ ਚੋਂ ਹਰਿ ਹਰਿ। ਜ਼ਬਾਨੀ ਸ਼ਬਦ ਪੜ੍ਹਨੇ ਪੁਰਾਤਨ ਸਿਖਾਂ ਦੀ ਰਹੁ ਰੀਤ ਵਿਚ ਸ਼ਾਮਲ ਸੀ। ਗਿਆਨੀ ਗਿਆਨ ਸਿੰਘ ਜੀ ਪੁਰਾਤਨ ਸਿਖਾਂ ਦੇ ਰਹਿਣ ਸਹਿਣ ਦਾ ਜ਼ਿਕਰ ਕਰਦਿਆਂ ਲਿਖਦੇ ਹਨ :-

ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀ ਕੇ ਥਾਟ
ਜੋੜ ਮੇਲ ਠਾਟ ਗਾਠ ਕਾਠ ਮੇਲ ਠਾਨੀ ਥੇ।
ਹੋਮ ਜਗ ਕਰਵਾਤੇ ਪਰਸ਼ਾਦ ਬਟਵਾਤੇ
ਰੌਣਕ ਰਖਾਤੇ ਗਾਤੇ ਸ਼ਬਦ ਜ਼ਬਾਨੀ ਥੇ

—ਜਿਲਦ ੫ ਪੰਨਾ ੨੯੯੬

ਸਤਿਗੁਰੂ ਰਾਮ ਸਿੰਘ ਜੀ ਦਾ ਚਾਨਣ ਜਦੋਂ ਜਗ ਤੇ ਪਸਰਿਆ ਤਾਂ ਆਪ ਨੇ ਪ੍ਰਚਾਰ ਹਿਤ ਰਾਗੀਆਂ ਦੀਆਂ ਜੋੜੀਆਂ ਵੀ ਤਿਆਰ ਕੀਤੀਆਂ। ਸ. ਨਾਹਰ ਸਿੰਘ ਨਾਮਧਾਰੀ ਇਤਿਹਾਸ ਵਿਚ ਲਿਖਦੇ ਹਨ :-

"......੪ ਸਾਲ ਦੇ ਥੋੜੇ ਸਮੇਂ ਵਿਚ ਹੀ ਹਰ ਇਕ ਇਲਾਕੇ ਵਿਚ ਅੰਮ੍ਰਿਤ ਪ੍ਰਚਾਰ, ਭਜਨ ਬੰਦਗੀ ਕਰਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਵਨ ਦਾ ਪ੍ਰਵਾਹ ਚਲ ਪਿਆ। ਸਾਰੇ ਮਰਦਾਂ ਅਤੇ ਇਸਤਰੀਆਂ ਦਾ ਸੰਗਤ ਵਿਚ ਹੀ ਮਿਲ ਕੇ ਇੱਕਠਿਆਂ ਢੋਲਕ, ਛੈਣਿਆਂ ਨਾਲ ਸਿੱਧੀਆਂ ਸਾਦੀਆਂ ਪੇਂਡੂ ਧਾਰਨਾਂ ਵਿਚ ਗੁਰਬਾਣੀ ਦੇ ਸ਼ਬਦ ਪੜ੍ਹਣ ਦਾ ਰਵਾਜ ਦਿਨੋ ਦਿਨ ਫੈਲਦਾ ਚਲਿਆ ਗਿਆ। ਦੀਵਾਨਾਂ ਵਿਚ ਸ਼ਬਦ ਬਾਣੀ ਪੜ੍ਹਣ ਲਈ ਪਹਿਲੋਂ ਪਹਿਲੋਂ ਤੰਤੀ ਸਾਜ਼ਾਂ ਰਬਾਬ, ਤਾਊਸ ਅਤੇ ਤਬਲਿਆਂ ਵਾਲੀਆਂ ਤਿੰਨ ਚੌਕੀਆਂ ਭੈਣੀ ਵਿਖੇ ਤਿਆਰ ਕੀਤੀਆਂ ਗਈਆਂ। ਧੁਲੇਤੇ ਦੇ ਭਾਈ ਦਿੱਤੂ, ਭਾਈ ਫਕੀਰੀਆ ਅਤੇ ਭਾਈ ਵਜ਼ੀਰੇ ਨੂੰ ਦੜਪ ਅਥਵਾ ਸਿਆਲਕੋਟ ਵਾਲੇ ਇਲਾਕੇ ਦੀ ਸੇਵਾ ਦਿੱਤੀ ਗਈ। ਭਾਈ ਪਰੇਮ ਸਿੰਘ, ਭਾਈ ਕ੍ਰਿਪਾਲ ਸਿੰਘ ਭਦੌੜ ਵਾਲੇ ਮਜ਼੍ਹਬੀ ਸਿੰਘ ਸਮੇਤ ਭਾਈ ਸਾਹਿਬ ਸਿੰਘ ਬੱਸੀਆਂ ਵਾਲੇ ਦੇ ਜੱਥੇ ਨੂੰ ਮਾਲਵੇ ਦੇ ਇਲਾਕੇ ਵਿਚ ਸੇਵਾ ਕਰਨ ਲਈ ਲਗਾਇਆ ਗਿਆ। ਅਟਾਰੀ ਦੇ ਭਾਈ ਤਾਰਾ ਅਤੇ ਭਾਈ ਪਾਲੀ ਨੂੰ ਮਾਝੇ ਵਿਖੇ ਸੰਗਤਾਂ ਨੂੰ ਕੀਰਤਨ ਸੁਨਾਵਣ ਲਈ ਮੁਕੱਰਰ ਕੀਤਾ। ਮੱਲੀਆਂ ਦੀ ਤਲਵੰਡੀ ਦੇ ਭਾਈ ਪਸ਼ੌਰਾ ਤੇ ਭਾਈ ਸੰਤੂ ਨੂੰ ਢੱਡ ਸਰੰਗੀ ਨਾਲ ਸੰਗਤਾਂ ਨੂੰ ਵਾਰਾਂ ਦੀ ਤਰਜ਼ ਤੇ ਗੁਰਬਾਣੀ ਸੁਨੰਣ ਲਈ ਲਗਾਇਆ ਇਹ ਪੰਜਾਬ ਦੇ ਸਭ ਇਲਾਕਿਆਂ ਵਿਚ ਹੀ ਜਾਂਦੇ ਸਨ। ਪਿੰਡ ਮੋਰੋਂ ਦੇ ਰਾਗੀ ਸੂਬਾ ਸਿੰਘ ਅਤੇ ਉਸ ਦੇ ਸਾਥੀ ਦੁਆਬੇ ਵਿਚ ਪ੍ਰਚਾਰ ਕਰਦੇ ਸਨ। ਭਾਈ ਖਜ਼ਾਨ ਸਿੰਘ, ਰਤਨ ਸਿੰਘ, ਹਰਨਾਮ ਸਿੰਘ, ਸੁਜਾਨ ਸਿੰਘ ਅਤੇ ਅਤਰ ਸਿੰਘ ਪਿੰਡ ਛਾਪਾ ਦੇ ਰਾਗੀ ਸਿੰਘ ਜਿਨ੍ਹਾਂ ਦੇ ਬਜ਼ੁਰਗਾਂ ਨੂੰ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਰੰਦਾ ਬਖਸ਼ ਕੇ ਰਾਗ ਦੀ ਦਾਤ ਬਖਸ਼ੀ ਸੀ, ਭੈਣੀ ਰਹਿ ਕੇ ਇਰਦ ਗਿਰਦ ਦੇ ਇਲਾਕਿਆਂ ਵਿਚ ਦੀਵਾਨਾਂ ਵਿਚ ਆਸਾ ਜੀ ਦੀ ਵਾਰ ਲਗਾ ਕੇ ਅਤੇ ਸ਼ਬਦ ਚੌਕੀਆਂ ਕਰਕੇ ਸੇਵਾ ਕਰਦੇ। ਰਾਗੀਆਂ ਅਤੇ ਢਾਡੀਆਂ ਲਈ ਇਕ ਰੁਪਈਆ ਸ਼ਬਦ ਚੌਕੀ ਦੀ ਭੇਟ ਮੁਕਰਰ ਕੀਤੀ ਗਈ।"

....ਪੰਨਾ ੧੪੪-੪੫-੪੬

ਇਸ ਦੇ ਨਾਲ ਹੀ ਪੁਰਾਣੀ ਰੀਤ ਅਨੁਸਾਰ ਢੋਲਕੀ ਛੈਣਿਆਂ ਦਾ ਕੀਰਤਨ ਆਪ ਕਰਦੇ ਰਹੇ ਉਹ ਵੀ ਕੈਸਾ ਸਮਾ ਹੋਵੇਗਾ ਜਦੋਂ ਸਤਿਗੁਰੂ ਰਾਮ ਸਿੰਘ ਜੀ ਆਪ ਪਰਿਵਾਰ ਅਤੇ ਸਤਿਸੰਗੀਆਂ ਵਿਚ ਬੈਠ ਕੇ ਢੋਲਕੀ ਨਾਲ ਕੀਰਤਨ ਕਰਦੇ ਹੋਣਗੇ। ਇਤਿਹਾਸ ਬੋਲਦਾ ਹੈ........."ਫਿਰੰਗੀਆਂ ਨੇ ਛੌਣੀ ਪਾਉਣੀ ਸ਼ੁਰੂ ਕੀਤੀ ਫੀਰੋਜ਼ਪੁਰ ਮੇਂ, ਨਾਲੇ ਸੜਕਾਂ ਬਣਨ ਲਗੀਆਂ। ਮਾਮੇ ਹਰੀ ਸਿੰਘ ਕਾ ਪੁੱਤਰ ਖਜ਼ਾਨ ਸਿੰਘ ਉਥੇ ਮਿਸਤਰੀ ਸੀ, ਉਸ ਨੇ ਆਪਣੇ ਸਾਕ ਸੈਣ ਸਦ ਮੰਗਵਾਏ। ਸ੍ਰੀ ਸਤਿਗੁਰੂ ਜੀ ਵੀ ਜਾਇ ਰਹੇ ਫੀਰੋਜ਼ਪੁਰ ਮੈਂ ਸੱਦੇ ਹੋਏ ਖਜ਼ਾਨ ਸਿੰਘ ਦੇ ਸਾਰਾ ਪ੍ਰਵਾਰ ਆਪਣਾ ਹੀ ਆਇ

ਇਕੱਠਾ ਹੋਇਆ। ਸਭਨਾ ਕਾ ਏਕ ਜਗ੍ਹਾ ਪ੍ਰਸ਼ਾਦ ਹੁੰਦਾ ਸੀ। ਸ੍ਰੀ ਗ੍ਰੰਥ ਸਾਹਿਬ ਭੀ ਪ੍ਰਗਾਸੇ ਰਹਿੰਦੇ ਹੈਂ। ਸਿੰਘ ਪਾਠ ਭੀ ਕਰਦੇ ਰਹਿੰਦੇ ਹਨ....ਦੀਵਾਨ ਲਾਵਣਾ ਦੋਨੋਂ ਵਕਤ ਕਾ....ਆਸਾ ਕੀ ਵਾਰ ਲਾਵਣੀ ਸਭ ਨੇ ਸੁਨਣੀ। ਰਾਤ ਕੋ ਸ਼ਬਦ ਭੀ ਪੜ੍ਹਨੇ ਢੋਲਕੀ ਨਾਲ...ਇਸ਼ਨਾਨ ਅੰਮ੍ਰਿਤ ਵੇਲੇ ਕਰਨਾ...ਆਪੇ ਹੀ ਆਸਾ ਦੀ ਵਾਰ ਵੀ ਪੜ੍ਹ ਲੈਣੀ। ਰਹਿਰਾਸ ਦੇ ਵੇਲੇ ਰਹਿਰਾਸ ਪੜ੍ਹਨੀ, ਆਰਤੀ ਸੋਹਿਲਾ ਪੜ੍ਹ ਕੇ ਅਰਦਾਸ ਕਰ ਕੇ ਬਰਾਜ ਜਾਣਾ।..........."

(ਨਾਮਧਾਰੀ ਇਤਿਹਾਸ ਕ੍ਰਿਤ ਨਾਹਰ ਸਿੰਘ ਪੰਨਾ ੧੦੮-੧੦੯ ਹਵਾਲਾ ਅਣਛਪੀ ਪੁਸਤਕ ਸਤਿਗੁਰੂ ਬਿਲਾਸ)

ਇਹ ਤਾਂ ਗੱਲ ਸੰਨ ੧੮੫੭ ਦੀ ਵਿਸਾਖੀ ਤੋਂ ਪਹਿਲਾਂ ਦੀ ਹੈ। ਪਰ ਜਦੋਂ ਸਤਿਗੁਰੂ ਜੀ ਦੇ ਪ੍ਰਚਾਰ ਦੀ ਦੇਸ਼ਾਂ ਵਿਚ ਧੁੰਮ ਪੈ ਗਈ। ਅਨਗਿਣਤ ਲੋਕ ਦਰਸ਼ਨਾਂ ਨੂੰ ਆਉਣ ਲਗੇ। ਮਾਲਵੇ ਦੁਆਬੇ ਮਾਝੇ ਤੋਂ ਪੋਠੋਹਾਰ ਤਕ ਬੇਸ਼ੁਮਾਰ ਸਿਖ ਸੱਜ ਗਏ। ਫੇਰ ਬਾਈ ਸੂਬੇ ਕਾਇਮ ਕੀਤੇ ਤਾਂ ਵਾਤਾਵਰਨ ਇਹ ਸੀ ਕਿ ਮਾਈ ਭਾਈ ਸਭ ਢੋਲਕੀ ਵਜਾ ਕੇ ਜੋਟੀਆਂ ਦੇ ਸ਼ਬਦ ਪੜ੍ਹਦੇ ਸਨ—

ਦੇਸਨ ਮੈਂ ਧੂਮ ਮਾਚੀ ਸਾਚੀ ਇਮ ਤਾਂਹਿ ਤਬਿ,
ਆਵੈਂ ਲੱਗ ਸਿੱਖ ਥਾਵੈਂ ਅਜ਼ਮਾਵੈਂ ਤੈਸ ਹੀ।
ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ,
ਥੀਏ ਸਿੱਖ ਬੇਸ਼ੁਮਾਰ ਤੀਨ ਲਾਖ ਐਸ ਹੀ।
ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈਂ,
ਉਨ ਕੀ ਜ਼ਬਾਨ ਜ਼ੁਬਾਨ ਮੈਂ ਤਾਸੀਰ ਥਾਈ ਵੈਸ ਹੀ।
ਨਰ ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ।

(ਪੰਥ ਪ੍ਰਕਾਸ਼ : ਗਿਆਨੀ ਗਿਆਨ ਸਿੰਘ)

ਗੁਰੂ ਘਰ ਵਿਚ ਦੋ ਤਰ੍ਹਾਂ ਦੀਆਂ ਸ਼ੈਲੀਆਂ ਕੀਰਤਨ ਦੀਆਂ ਚਲਦੀਆਂ ਆਈਆਂ ਹਨ। ਇਕ ਤਾਂ ਰਾਗੀਆਂ ਰਬਾਬੀਆਂ ਵਲੋਂ ਰਾਗਾਂ ਤੇ ਆਧਾਰਤ ਕੀਰਤਨ ਨਿਰੋਲ ਸ਼ਬਦ ਗਾਇਨ ਅਤੇ ਸ਼ਾਸਤਰ ਅਨੁਸਾਰ ਗਾਇਣ, ਦੂਸਰਾ ਸੰਗਤਾਂ ਵਲੋਂ ਪਰੇਮ ਵਿਚ ਰਲ ਕੇ ਗਾਉਣਾ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਣ ਬਾਦ ਨਾਮਧਾਰੀਆਂ ਤੇ ਅਕੱਥ ਸਖਤੀਆਂ ਦਾ ਦੌਰ ਸ਼ੁਰੂ ਹੋਇਆ। ਇਹਨਾਂ ਦੇ ਦੀਵਾਨਾਂ ਅਤੇ ਪਾਠਾਂ ਤੇ ਵੀ ਪਾਬੰਦੀ ਲਾਈ ਗਈ, ਪਰ ਢੋਲਕੀ ਵਜਦੀ ਰਹੀ। ਜਿਸ ਢੋਲਕੀ ਵਿਚੋਂ ਲੋਕਾਂ ਨੂੰ ਰਾਮ ਬੋਲਦਾ ਲਭਦਾ ਸੀ ਉਸੇ ਢੋਲਕੀ ਵਿਚੋਂ ਸ਼ਾਸਕਾਂ ਨੂੰ ਤੋਪ ਚਲਦੀ ਸੁਣਾਈ ਦਿੰਦੀ ਸੀ। ਜਿੰਨਾਂ ਚਿਰ ਨਾਮਧਾਰੀਆਂ ਦੀ ਢੋਲਕੀ ਵਜਦੀ ਰਹੀ ਉਨ੍ਹਾਂ ਚਿਰ ਅੰਗਰੇਜ਼ ਤੇ ਉਸਦੇ ਚਾਟੜਿਆਂ ਦੀ ਨੀਂਦ ਹਰਾਮ ਹੋਈ ਰਹੀ। ਇਸ ਢੋਲਕੀ ਦੀ ਆਵਾਜ਼ ਵਿਚ ਇਲਾਹੀ ਖਿਚ ਸੀ। ਲੋਕ ਦੌੜ ਹੀ ਆਉਂਦੇ ਸਨ। ਕਿਹਾ ਜਾਂਦਾ ਹੈ ਕਿ ਜਿਸ ਸਮੇਂ ਤਰਨਤਾਰਨ ਵਿਖੇ ਨਾਮਧਾਰੀ ਦੀਵਾਨ ਤੇ ਡਾਂਗਾ ਨਾਲ ਹਮਲਾ ਹੋਇਆ ਤਾਂ ਇਹ ਵੀ ਕਿਹਾ ਜਾ ਰਿਹਾ ਸੀ ਕਿ ਮਹੰਤ ਦੀਦਾਰ ਸਿੰਘ ਦੀਆਂ ਉਂਗਲਾਂ ਤੋੜ ਦਿਓ। ਇਸ ਦੀਆਂ ਉਂਗਲਾਂ ਵਿਚੋਂ ਢੋਲਕ ਦੇ ਉਹ ਬੋਲ ਪੈਦਾ ਹੁੰਦੇ ਹਨ ਜੋ ਸਭ ਰੁਕਾਵਟਾਂ ਪਾਉਣ ਦੇ ਬਾਵਜੂਦ ਲੋਕਾਂ ਨੂੰ ਖਿਚਦੇ ਹਨ। ਬਾਕੀ ਸਿਖ ਭਾਈਚਾਰੇ ਦੇ ਚਲਨ ਵਿਚੋਂ ਜਦੋਂ ਗਿਆਨੀ ਗਿਆਨ ਸਿੰਘ ਦੀ ਕਹੀ ਇਹ ਰੀਤ ਮਨਫੀ ਹੋ ਗਈ—

"ਹੋਮ ਜਗ ਕਰਵਾਤੇ ਪਰਸ਼ਾਦ ਬਟਵਾਤੇ
ਰੌਣਕ ਰਖਾਤੇ ਗਾਤੇ ਸ਼ਬਦ ਜਬਾਨੀ ਥੇ।"

ਤਾਂ ਨਾਮਧਾਰੀ ਸਿੰਘਾਂ ਨੇ ਇਹ ਸਭ ਕੁਝ ਕਾਇਮ ਰਖਿਆ। ਇਤਿਹਾਸ ਦੇ ਕਾਲੇ ਦਿਨਾਂ ਵਿਚ ਕਿਵੇਂ ਇਹਨਾਂ ਨਾਮਧਾਰੀ ਜਥੇਦਾਰਾਂ ਪ੍ਰਚਾਰ ਜਾਰੀ ਰੱਖਿਆ, ਉਸ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਕਿਵੇਂ ਵਿਸਥਾਰ ਹੋਇਆ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਹੱਲੇ ਦੇ ਦੀਵਾਨਾਂ ਦੇ ਨਜ਼ਾਰੇ, ਵੱਖ-ਵੱਖ ਜਥੇਦਾਰਾਂ ਮਹਾਂਪੁਰਖਾਂ ਦੇ ਦੀਵਾਨ ਲਾਉਣ ਦੇ ਢੰਗ, ਇਹਨਾਂ ਵਲੋਂ ਪੜ੍ਹੀਆਂ ਜਾਂਦੀਆਂ ਧਾਰਨਾਂ, ਢੋਲਕੀ ਦੇ ਵਧੀਆ ਵਜੰਤਰੀ, ਜਥਿਆਂ ਵਾਲੇ, ਇਹਨਾਂ ਦਾ ਲੋਕ ਸਭਿਆਚਾਰ ਤੇ ਪ੍ਰਭਾਵ ਇਹ ਸਭ ਗੱਲਾਂ ਬਹੁਤ ਵਿਸਥਾਰ ਵਾਲਾ ਮਜ਼ਮੂਨ ਹੈ ਜੋ ਪੂਰੀ ਪੁਸਤਕ ਵਿਚ ਵੀ ਸ਼ਾਇਦ ਨਾ ਆਵੇ ਪਰ ਇਤਿਹਾਸ ਦੇ ਪੰਨਿਆਂ ਚੋਂ ਕੁਝ ਝਲਕਾਰੇ ਇਥੇ ਪ੍ਰਸਤੁਤ ਕਰਨਾ ਯੋਗ ਹੋਵੇਗਾ ਤਾਂ ਜੋ ਇਹਨਾਂ ਸਮਿਆਂ ਵਿਚ ਜਥੇਦਾਰਾਂ ਦੀ ਭੂਮਿਕਾ ਅਤੇ ਅਹਿਮੀਅਤ ਦਾ ਅੰਦਾਜ਼ਾ ਲਗ ਸਕੇ ਅਤੇ ਉਸ ਸਮੇਂ ਦੇ ਵਾਤਾਵਰਨ ਤੋਂ ਜਾਣੂ ਹੋ ਸਕੀਏ।

ਸੰਤ ਲਾਲ ਸਿੰਘ ਭੂਰੇ ਗਿਲ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਦੇ ਬਹੁਤ ਪ੍ਰਸਿੱਧ ਮਹਾਤਮਾ ਜਥੇਦਾਰ ਹੋਏ ਹਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਵਤਾਰ ਧਾਰਨ ਬਾਦ ਇਹ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਚਲੇ। ਉਸ ਵੇਲੇ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਵਾਸਤੇ ਭਾਵੇਂ ਪਹਿਲੇ ਵਾਲੀਆਂ ਪਾਬੰਦੀਆਂ ਤਾਂ ਨਹੀਂ ਸਨ ਪਰ ਫੇਰ ਵੀ ਰੋਕ ਤਾਂ ਰੋਕ ਹੀ ਹੁੰਦੀ ਹੈ। ਸੰਤ ਅੰਮ੍ਰਿਤਸਰ ਤੋਂ ਤੁਰੇ ਤੇ ਰਾਹ ਵਿਚ ਦੀਵਾਨ ਲਾਉਂਦਿਆਂ ਪੜਾਓ ਪੜਾਈਂ ਚਲਦੇ ਆਏ ਰਾਹ ਵਿਚ ਸੰਗਤਾਂ ਰਲਦੀਆਂ ਗਈਆਂ ਤੇ ਸ੍ਰੀ ਭੈਣੀ ਸਾਹਿਬ ਤਕ ਪੁਜਦਿਆਂ ਬਹੁਤ ਵਡਾ ਜੱਥਾ ਸਿੰਘਾਂ ਮਾਈਆਂ ਭਾਈਆਂ ਬਿਰਧਾਂ ਬੱਚਿਆਂ ਦਾ ਬਣ ਗਿਆ। ਪਿੰਡ ਭਖਰਾਂ ਵਲੋਂ ਆਉਂਦੇ ਇਸ ਜੱਥੇ ਨੂੰ ਨਿੰਮ ਥਲੇ ਸਮਾਧੀ ਅਸਥਿਤ ਸਤਿਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਹੋਇਆ। ਸਭ ਸੰਗਤ ਮੱਥਾ ਟੇਕ ਦੁਆਲੇ ਬੈਠ ਗਈ।

ਥੋਹੜੇ ਚਿਰ ਵਿਚ ਸਤਿਗੁਰਾਂ ਦਾ ਗੜਵਈ ਕੰਧਾਰਾ ਸਿੰਘ ਸ਼ਰਦਾਈ ਲੈ ਕੇ ਪੁਜਿਆ ਅਤੇ ਉਸ ਦਸਿਆ ਕਿ ਅਜ ਤੁਹਾਡਾ ਹਵਾਲਦਾਰ ਬੜੀਆਂ ਗਰਮ ਗੱਲਾਂ ਕਰਦੈ। ਕਹਿੰਦੈ ਕਿ ਅਸੀਂ ਹੁਣ ਦੁਖੀ ਹਾਂ ਇਹ ਸਿਖ ਹੁਣ ਖੁਲੇ ਆਮ ਸ਼ਬਦ

ਪੜ੍ਹਦੇ ਨੇ। ਹੁਣ ਜਿਹੜਾ ਕਾਬੂ ਆਇਆ ਘਟ ਨਹੀਂ ਕਰਨੀ। ਸੰਤ ਤਰਨ ਸਿੰਘ ਜਸ ਜੀਵਨ ਭਾਗ ੧ ਵਿਚ ਲਿਖਦੇ ਹਨ :

"...ਗੁਰੂ ਹਰੀ ਸਿੰਘ ਜੀ ਕਿਹਾ, ਮੈਨੂੰ ਹੁਣ ਤ੍ਰੇਹ ਨਹੀਂ ਰਹੀ ਇਹਨਾਂ ਦਾ ਦਰਸਨ ਕਰ। ਤੇ ਜੋ ਹੈ ਉਹ ਇਹਨਾਂ ਦੇ ਨਾਲ ਹੀ ਰਲ ਕੇ ਛਕ ਕੇ ਲਵ੍ਹੇਗੀ। ਤੂੰ ਜਿਊਣ ਕੌਰ ਹੋਰਾਂ ਨੂੰ ਜਾ ਕੇ ਆਖ ਛੇਤੀ ਏਨੀ ਸੰਗਤ ਲਈ ਜਲ ਪ੍ਰਸਾਦ ਤਿਆਰ ਕਰੇ। ਅਸੀਂ ਇਹਨਾਂ ਨੂੰ ਜਲ ਪ੍ਰਸਾਦ ਤੇ ਛਕਾ ਕੇ ਟੋਰਾਂਗੇ ਫੇਰ ਜੋ ਹੋਵੇਗੀ ਸਹਿ ਲਵਾਂਗੇ।

ਕੰਧਾਰਾ ਸਿੰਘ ਆ, ਮਾਤਾ ਜੀ ਨੂੰ ਗੁਰੂ ਕਾ ਹੁਕਮ ਕਿਹਾ ਤੇ ਮਾਤਾ ਜੀ ਹੋਰ ਲਾਂਗਰੀ ਲਾ, ਆਪ ਲਗ, ਪਿੰਡ ਚੋਂ ਮਾਈਆਂ ਸੱਦ ਲਾ ਝੱਟ ਲੰਗਰ ਤਿਆਰ ਕਰ ਲਿਆ। ਗੁਰੂ ਜੀ, ਸੰਤ ਜੀ, ਸੰਤ ਜੀ ਤੇ ਸੰਗਤ ਭੀ ਆਈ, ਨਾਲ ਸ਼ਬਦ ਪੜ੍ਹਦੀ ਤੁਕ ਇਹੋ ਹੀ ਬਾਰ ਬਾਰ ਪੜ੍ਹਨ। "ਸਤਿਗੁਰ ਆਇਓ ਸਰਣਿ ਤੁਹਾਰੀ॥" ਸੰਗਤ ਸਭ ਬੇ-ਰੋਕ ਮਸਤ ਹੋਈ ਜਾ ਮਾਤਾ ਜੀ ਦੇ ਚਰਨੀ ਲਗੀ। ਹਵਾਲਦਾਰ ਉਜਰ ਦੇ, ਕਿ ਇਹ ਇਤਨੇ ਬਿਨ ਪੁੱਛੇ ਕਿਉਂ ਅੰਦਰ ਲੰਘੇ ਹਨ। ਸਭ ਨੂੰ ਧੱਕ ਤਬੇਲੇ ਵਿਚ ਡੱਕ ਦਿੱਤਾ ਤੇ ਕਵ੍ਹੇ ਮੈਂ ਕਿਸੇ ਨੂੰ ਕੁਝ ਨਹੀਂ ਛੱਕਣ ਅਤੇ ਛਕਾਣ ਦੇਣਾ। ਮਾਤਾ ਜੀ ਲਾਂਭੇ ਕਰ, ਕੁਝ ਦੁਧ ਘਿਉ ਆਦਿ ਦੇਣਾ ਕਰ ਮਸਾਂ ਇਤਨਾ ਮਨਾਇਆ ਕਿ ਜਲ ਪ੍ਰਸਾਦ ਛਕਾ ਟੋਰ ਦਿਓ। ਰਾਤ ਨਾ ਏਥੇ ਰਹਿਣ ਏਨੇ।

ਗੁਰੂ ਹਰੀ ਸਿੰਘ ਜੀ ਸੰਗਤ ਦੇ ਨਾਲ ਹੀ ਜਲ ਛਕਿਆ ਤੇ ਪ੍ਰਸਾਦ ਸਮੇਤ ਮਾਤਾ ਜੀ ਦੇ ਮਿਲ, ਸਭ ਨੂੰ ਹਥੀਂ ਪ੍ਰਸੰਨ ਕਰ ਛਕਾਇਆ ਤੇ ਨਾਲੇ ਸਾਹਿਬਜਾਦੇ ਦਾ ਦਰਸ਼ਨ ਸਭ ਸੰਗਤ ਨੂੰ ਸੰਤ ਵਜੀਰ ਸਿੰਘ ਜੀ ਖਡਾਵੇ ਨੂੰ ਚੁਕਾ ਕਰਾਇਆ। ਨਾਲੇ ਮਾਤਾ ਜੀ ਦਸਿਆ ਗੁਰੂ ਜੀ ਨੇ ਇਹਨਾਂ ਨੂੰ ਬੜੇ ਵਰ ਪ੍ਰਗਟ ਹੋਣ ਸਮੇਂ ਦਿਤੇ ਹਨ। ਜਲ ਪ੍ਰਸਾਦ ਛਕਣ ਬਾਦ ਪੁਲਸ ਨੇ ਰਾਤ ਹੋਣ ਤੋਂ ਪਹਿਲਾਂ ਹੀ ਇਸ ਜਥੇ ਨੂੰ ਭੈਣੀ ਸਾਹਿਬੋਂ ਟੋਰ ਦਿਤਾ। ਇਹ ਜਥਾ ਰਾਤ ਭਖਰਾਂ ਦੇ ਹੀ ਇਕ ਖੂਹ ਤੇ ਜਾ ਟਿਕਿਆ।

ਭਖਰਾਂ ਦੇ ਇਕ ਸਿਖ ਪ੍ਰੇਮ ਸਿੰਘ ਆ ਅਰਜ ਕੀਤੀ, ਮੇਰੇ ਘਰ ਚਲੋ। ਕੋਲੋਂ ਨਾਲ ਆਏ ਉਸ ਦੇ ਗਵਾਂਢੀ ਕਿਹਾ, ਕਿਉਂ ਉਜੜਨਾ ਮੰਗਨਾ ਏਂ। ਅਗੇ ਉਸ ਨੰਬਰਦਾਰ ਦੀ ਨੰਬਰਦਾਰੀ ਕਟੀ ਗਈ ਤੇ ੧੦੦) ਜੁਰਮਾਨਾ ਹੋਇਆ ਸੀ, ਕੂਕਿਆਂ ਦਾ ਜਥਾ ਪਿੰਡ ਵਿੱਚ ਰਾਤ ਰਹਿ ਜਾਣ ਕਰ।

ਲੋਕ ਤਾਂ ਤਦੋਂ ਦੇ ਪਿੰਡ ਵੜਣ ਨਹੀਂ ਦੇਂਦੇ, ਤੂੰ ਘਰ ਲਿਜਾਣ ਦੀ ਅਰਜ ਕਰਦਾ ਹੈਂ। ਸਿੱਖ ਕਿਹਾ ਕੁਝ ਹੋਵੇ ਮੇਰੇ ਨਾਲ ਤੈਨੂੰ ਕੀ। ਸੰਤ ਜੀ ਕਿਹਾ, ਤੂੰ ਜੋ ਸਰਧਾ ਹੈ ਏਥੇ ਹੀ ਲਿਆ। ਉਹ ਖੂਹ ਤੇ ਹੀ ਲੈ ਆਇਆ ਮਿੱਠਾ ਦੁੱਧ। ਸੰਗਤ ਸਭ ਛੱਕ ਟਿਕ ਗਈ ਤੇ ਸੰਤ ਜੀ ਦੀਵਾਨ ਲਾ ਦਿਤਾ, ਰਾਤ ਕੀਰਤਨ ਕਰ ਗੁਜਾਰੀ।

ਭੈਣੀ ਸਾਹਿਬ ਇਕ ਸਿਪਾਹੀ ਤਿਥੇ ਸੂਬਾ ਵਾਲਾ ਜੋ ਜਿਲੇ 'ਚ ਗਿਆ ਹੋਇਆ ਸੀ ਆਇਆ ਤੇ ਸਭ ਦਿਨ ਦੀ ਬੀਤੀ ਸੁਣ ਉਸ ਤੇਜੀ ਨਾਲ ਇਕ ਦੋ ਹੋਰ ਸਪਾਹੀ ਨਾਲ ਲੈ, ਭਖਰਾਂ ਤੇ ਜੱਥਾ ਘੇਰ ਲੁਧਿਆਣੇ ਨੂੰ ਟੋਰ ਦਿੱਤਾ ਤੇ ਉਸ ਸਿੱਖ ਨੂੰ ਭੀ ਨਾਲ ਹੀ ਲੈ ਲਿਆ ਭਖਰਾਂ ਦੇ ਨੂੰ। ਥੋੜੇ ਦਿਨ ਰਹਿੰਦੇ ਲੁਧਿਆਣੇ ਜਾ ਜਿਲੇ ਦੇ ਪੇਸ਼ ਕੀਤੇ ਤੇ ਕਿਹਾ, ਦਸ ਅੰਦਰ ਜਾਣ ਦਾ ਹੁਕਮ ਹੈ (ਦਸ ਬੰਦੇ ਜਾਣ ਦਾ ਹੁਕਮ ਹੈ-ਲੇਖਕ) ਇਹ ਇਤਨੇ ਕਠੇ ਅੰਦਰ ਜਾਂਦੇ ਸੀ ਤੇ ਰਾਤ ਜਿਥੇ ਰਹਿੰਦੇ ਹਨ, ਸਰਕਾਰ ਦੇ ਖਿਲਾਫ ਬੋਲਦੇ ਹਨ।

ਹਾਕਮ-ਬੱਚੇ, ਬਿਰਧ ਤੇ ਮਾਈਆਂ ਦੇਖ ਕਿਹਾ, ਜਾਣ ਦਿਓ ਇਹ ਤੇ ਐਸੇ ਨਹੀਂ। ਅੰਦਰ ਗਏ ਇਹ ਕੀ ਵਿਗਾੜਣਗੇ। ਇਹ ਜੱਥਾ ਰਾਤ ਲੁਧਿਆਣੇ ਕੱਟ, ਸਵੇਰੇ ਫੇਰ ਟੁਰਦਾ ਭੈਣੀ ਸਾਹਿਬ ਆਇਆ ਤੇ ਸੰਤ ਜੀ ਸ਼ਬਦ ਮਸਤੀ ਵਿਚ ਹੋ ਪੜ੍ਹਿਆ।

ਸਾਰੰਗ ਮਹਲਾ ੫॥ ਬਿਰਾਜਿਤ ਰਾਮ ਕੋ ਪਰਤਾਪ ॥ ਇਹ ਤੁਕ ਸੰਤਾਂ ਮੁਖ ਧਾਰਨਾ ਰਖੀ ਤੇ ਸਾਰੰਗ ਰਾਗ ਵਿੱਚ ਹੀ ਬਾਕੀ ਸਬਦ ਸੁਆਦ ਵਿਚ ਰਚ ਪੜ੍ਹਿਆ।......."

-ਜਸ ਜੀਵਨ ਹਿਸਾ ੧, ਪੰਨਾ ੪੨-੪੩-੪੪

ਇਤਿਹਾਸ ਦਸਦਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਜੋ ਪ੍ਰਚਾਰਕ ਦੀਵਾਨ ਲਾਉਂਦੇ ਅਤੇ ਥਾਉਂ ਥਾਈਂ ਦੌਰੇ ਕਰਕੇ ਕੀਰਤਨ ਕਰਦੇ ਉਹਨਾਂ ਦੀ ਛੱਬ ਨਿਰਾਲੀ ਸੀ ਤੇ ਜ਼ਬਾਨ ਵਿਚ ਤਾਸੀਰ ਸੀ। ਕੀਰਤਨ ਕਾ ਰੰਗ ਐਸਾ ਸੀ ਜੋ ਸਭ ਤੇ ਜਾਦੂ ਕਰਦਾ ਸੀ। ਉਸ ਸਮੇਂ ਦੇ ਪ੍ਰਮੁਖ ਪ੍ਰਚਾਰਕਾਂ ਦੇ ਕੁਝ ਨਾਮ ਹਨ :

ਸੰਤ ਭਗਤ ਸਿੰਘ ਦਾਤੇਵਾਲ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਪੰਡਿਤ ਬਸੰਤ ਸਿੰਘ ਜੀ, ਸੰਤ ਸੁੰਦਰ ਸਿੰਘ ਪੂੰਗਾ ਵਾਲੇ, ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਸ਼ਮੀਰ ਪੁਰ, ਸੰਤ ਲਾਲ ਸਿੰਘ ਭੂਰੇ ਗਿਲ ਸਮੇਤ ਰਾਗੀਆਂ ਕਾਲੂ ਮਤੂ ਸੁੰਦਰ ਸੰਦਲ ਆਦਿ, ਸੰਤ ਬੇਲਾ ਸਿੰਘ ਸੂਜੋਵਾਲੀ, ਸੰਤ ਅਤਰ ਸਿੰਘ ਜੀ ਸੰਬੜਆਲ, ਸੰਤ ਅਰੂੜ ਸਿੰਘ ਜੀ ਬੋਰੇ, ਸੰਤ ਬੰਤਾ ਸਿੰਘ ਜੀ ਬੁੜਾ ਡੱਲਾ, ਸੰਤ ਫਤੇ ਸਿੰਘ ਜੀ ਮਾਂਗਾ, ਸੰਤ ਨਥਾ ਸਿੰਘ ਜੀ ਪਤੰਗ ਬੁਜਿਆਂ ਵਾਲੀ, ਸੰਤ (ਸੂਬਾ) ਦਸੌਂਦਾ ਸਿੰਘ ਨਗਰ, ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਆਲਾ ਸਿੰਘ ਜੀ ਵਰਨ, ਸੰਤ ਵਰਿਆਮ ਸਿੰਘ, ਸੰਤ ਤੇਜਾ ਸਿੰਘ, ਸੰਤ ਸੁੱਚਾ ਸਿੰਘ ਸਮਸਾ, ਸੰਤ ਟਹਿਲ ਸਿੰਘ ਸੱਦੋ ਵਾਲ, ਸੰਤ ਹਜ਼ਾਰਾ ਸਿੰਘ ਜੀ ਭੂਰੀ ਵਾਲੇ, ਸੰਤ ਆਸਾ ਸਿੰਘ ਜੀ ਵੈਰਾਗੀ, ਪੰਨਵਾਂ ਦੇ ਸੰਤ ਫੌਜਾ ਸਿੰਘ ਬੁੰਡਾਲੀਏ, ਸੰਤ ਕਾਲਾ ਸਿੰਘ 'ਤੇ ਸੰਤ ਖਜ਼ਾਨ ਸਿੰਘ ਜੀ ਮਜ਼ਹਬੀ, ਸੰਤ ਜਾਗੀਰੀ ਅਤੇ ਹੋਰ।

(ਜੱਸ ਜੀਵਨ ਤੇ ਅਧਾਰਿਤ)

"ਜਥੇ, ਜਦੋਂ ਢੋਲਕ ਵਜਾ ਹੰਸਾਂ ਵਾਂਗੂ ਚਿਟੇ ਦੁੱਧ ਬਾਣੇ, ਸ਼ਬਦ ਪੜ੍ਹਦੇ ਦਰਸ਼ਨ ਦੇਂਦੇ ਤਾਂ ਗ੍ਰਿਹਸਤੀ ਘਰਾਂ ਤੋਂ ਨਿਕਲ ਖੇਤਾਂ ਵਿਚੋਂ ਦੌੜ, ਢੋਲਕ ਸੁਣ, ਦਰਸ਼ਨ ਕਰ ਆ ਚਰਨੀ ਲਗਦੇ। ਦੀਵਾਨ ਲਗਦੇ, ਕਈ ਨਗਰੀਂ ਕਈ ਕਈ ਦਿਨ ਜਥੇ ਰਹਿੰਦੇ। ਸਿਖ ਭੀ ਨਵੇਂ ਬਹੁਤ ਸਜਦੇ। ਜੋ ਸਿਖੀ

ਦੀ ਜੜ੍ਹ ਗੁਰੂ ਹਰੀ ਸਿੰਘ ਜੀ ਮਾਲਾ ਤੇ ਸਮਾਈ ਦੀ ਸਕਤ ਨਾਲ ਹਰੀ ਰਖੀ ਸੀ, ਸੋ ਪੁੰਗਰ ਪਲਰ, ਪ੍ਾਂਗਲਾਂ ਛਡ, ਖੁਸ਼ਬੋ ਦਰਸ਼ਨ ਦੇ ਹਰ ਦਰਸ਼ਕ ਨੂੰ ਮੋਹਣ ਵਾਲੀ ਸਾਬਤ ਹੋਣ ਲਗੀ।"

(ਜਸ ਜੀਵਨ (੨) ਪੰਨਾ ੧੯੧)

ਸੰਤ ਤਰਨ ਸਿੰਘ ਜੀ ਵਹਿਮੀ ਹੋਰਾਂ ਜੱਸ ਜੀਵਨ ਗ੍ਰੰਥ ਦੋ ਭਾਗਾਂ ਵਿਚ ਅਖੁਟ ਜਾਣਕਾਰੀ ਸਮੋ ਦਿੱਤੀ ਹੈ। ਇਸ ਗ੍ਰੰਥ ਦੇ ਅਧਾਰ ਤੇ ਨਾਮਧਾਰੀ ਪਰਚਾਰਕ ਜਥੇਦਾਰ ਸੰਤ ਸਾਹਿਬਾਨ ਦੇ ਜੀਵਨ ਵਿਚੋਂ ਕੁਝ ਕੁ ਝਲਕਾਰੇ ਇਥੇ ਦੇਣੇ ਉਚਿਤ ਹਨ :

ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਦਾ ਜਥਾ, ਦੜਪ ਵਿਚ ਫਿਰਦਾ ਸੀ। ਕਈ ਸ਼ਰਾਬੀ ਲੋਕ, ਅਜਮਾਉਣ ਲਈ ਭਜਨ ਪੁਛਦੇ ਤੇ ਮਸਤ ਹੁੰਦੇ। ਕਈ ਵਾਰ ਕਤਾਰਾਂ ਹੀ ਖੜੋਤੀਆਂ ਤੇ ਮਸਤ ਹੁੰਦੀਆਂ। ਕੇਸਰ ਸਿੰਘ ਮਜਾਕਾਂ, ਜ਼ਿਲਾ ਸਿਆਲਕੋਟ ਦਾ ਭੀ ਸੰਤਾਂ ਤੋਂ ਭਜਨ ਪੁਛ ਕੂਕਾ ਹੋਇਆ। ਜਦ ਬੈਠੇ ਸਮਾਧੀ ਲਾਵੇ ਤੇ ਗੁਰ ਕੀ ਮੂਰਤਿ ਮਨ ਮਹਿ ਧਿਆਨ ਧਾਰੇ। ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਪੋਂ ਦਰਸ਼ਨ ਸਾਹਵੇਂ ਆਵੇ। ਕੇਸਰ ਸਿੰਘ ਅਸਚਰਜ ਹੋਵੇ। ਕਿਉਂਕਿ ਉਸ ਅਜੇ ਸਤਿਗੁਰੂ ਜੀ ਦਾ ਦਰਸ਼ਨ ਨਾ ਕੀਤਾ ਸੀ। ਅੰਮ੍ਰਿਤਸਰ ਦੀਪਮਾਲਾ ਤੇ ਸੰਤ ਜੀ ਨਾਲ ਆਇਆ ਤੇ ਮੱਥਾ ਟੇਕਿਆ। ਉਹ ਦਰਸ਼ਨ ਜੋ ਸੁਤੇ ਸਮਾਧੀ ਵਿਚ ਹੁੰਦਾ ਸੀ, ਕਰ, ਮਸਤ ਹੋਇਆ ਤੇ ਸੰਤ ਜੀ ਦੇ ਜਥੇ ਵਿਚੋਂ ਛੁਟੀ ਮੰਗ ਸਤਿਗੁਰੂ ਜੀ ਸਾਥ ਭੈਣੀ ਸਾਹਿਬ ਆ ਗਿਆ......"

(ਜੱਸ ਜੀਵਨ ਪੰਨਾ ੧੭੧ ਹਿਸਾ ੧)

ਸੰਤ ਭਗਤ ਸਿੰਘ ਦਾਤੇ ਵਾਲੀਏ ਨੇ ਖਲੋ ਕੇ ਦੀਵਾਨ ਲਾਉਣਾ ਆਰੰਭ ਕੀਤਾ ਤੇ ਸ਼ਬਦ ਗਜ ਕੇ ਪੜ੍ਹਦੇ ਸਨ। ਬਹਿਸ ਅਤੇ ਹਾਜ਼ਰ ਜੁਆਬੀ ਵਿਚ ਮਾਹਿਰ ਸਨ। ਇਹਨਾਂ ਇਕ ਵਾਰ ਆਪਣੇ ਹੀ ਨਗਰ ਦੀਵਾਨ ਲਾਇਆ ਹੋਇਆ ਸੀ। ਬਹੁਤ ਹੀ ਰਸ ਬਣਿਆ ਹੋਇਆ ਸੀ। ਪਿੰਡ ਦੇ ਸਿਖਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਬੇਨਤੀ ਕੀਤੀ ਕਿ ਪਿੰਡ ਦੇ ਬ੍ਰਾਹਮਣ ਬਹੁਤ ਤੰਗ ਕਰਦੇ ਸਨ ਪਰ ਜਦੋਂ ਦਾ ਸੰਤ ਭਗਤ ਸਿੰਘ ਸਿਖ ਬਣਿਆ ਹੈ ਤੇ ਸ਼ਬਦ ਪੜ੍ਹਨ ਲਗਾ ਹੈ, ਉਹ ਢਿਲੇ ਹੋ ਗਏ ਹਨ। ਸਤਿਗੁਰੂ ਜੀ ਬਚਨ ਕੀਤਾ, ਇਥੋਂ ਦੇ ਬ੍ਰਹਿਮਣ ਕੀ ਇਹਦੇ ਸਾਹਵੇਂ ਤਾਂ ਕਾਸ਼ੀ ਦੇ ਪੰਡਿਤ ਵੀ ਨਾ ਕੁਸਕਣਗੇ।

"ਇਹ ਆਮ ਪੜ੍ਹਿਆ ਕਰਦੇ ਸੀ 'ਭੱਜੇ ਜਾਣਗੇ ਫਰੰਗੀ ਵੱਜੇ ਘੁੰਗਰੂ। ਕਾਬਲ ਰੋਂਦੀ ਏ ਮੁਗਲਾਣੀ ਕਾਬਲ ਰੋਂਦੀ ਏ। ਫਾਰਸੀ, ਉਰਦੂ ਗੁਰਮੁਖੀ (ਪੰਜਾਬੀ) ਬਹੁਤ ਤਿਖੀ ਤੇ ਵਧੀਆ ਬੋਲਦੇ ਸੀ। ਅੰਗਰੇਜ਼ ਵਲੋਂ ਇਹਨਾਂ ਦੇ ਹਰ ਦੀਵਾਨ ਵਿਚ ਸਪਾਹੀ ਆਉਂਦੇ ਸੀ।

ਏਕ ਸਮੇਂ, ਮਾਛੀ ਕੇ ਸ਼ੇਖੂਪੁਰੇ ਦੇ ਜ਼ਿਲੇ ਵਿਚ ਸੰਤ ਫਤੇ ਸਿੰਘ ਜੀ ਮੇਲਾ ਕੀਤਾ। ਇਹਨਾਂ (ਸੰਤ ਭਗਤ ਸਿੰਘ ਜੀ) ਨੂੰ ਸਦਿਆ। ਦੀਵਾਨ ਲਗੇ ਵਿਚ ਸਪਾਹੀ ਲੈ ਹਵਾਲਦਾਰ ਆ ਬੈਠਾ। ਕਦੇ ਦੁਆਲੇ ਫਿਰੇ। ਸੰਤ ਜੀ ਸ਼ਬਦ ਪੜ੍ਹਦਿਆਂ ਬਚਨ ਕੀਤਾ :-ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ, "ਜੇ ਹਲ ਵਾਹ ਭੀ ਭਜਨ ਦਸੇਗਾ ਤਾਂ ਮੇਰੇ ਵਾਂਗੂੰ ਹੀ ਅਸਰ ਕਰੇਗਾ। ਪੱਥਰ ਤੇ ਪਿਆ ਭੀ ਇਹ ਬਿਰਥਾ ਨ ਜਾਵੇਗਾ। ਉਸ ਹਵਾਲਦਾਰ ਅਜਮਾਣ ਲਈ, ਕੰਨ ਕਰ ਭਜਨ ਪੁਛਿਆ। ਕੁਝ ਚਿਰ ਬਾਦ ਮਸਤ ਹੋ, ਮੂੰਹ ਵਿਚ ਛਿਤ੍ਰ ਪਾ, ਸੰਗਤ ਵਿਚ ਖੜੋ ਕਿਹੋ ਸੁ, ਮੈਂ ਭੁਲਾ ਮੈਨੂੰ ਬਖਸ਼ੋ। ਸੰਤ ਜੀ ਦੇ ਚਰਨਾਂ ਤੇ ਲੇਟ ਕਿਹੋ ਸੁ ਮੇਰੀ ਰਖਿਆ ਹੋਵੇ। ਸੰਤ ਜੀ ਕਿਹਾ ਅਨਿਆਂ ਤੇ ਗਿਲਾ ਨਾ ਕਿਸੇ ਤੇ ਕਰੀਂ ਤੈਨੂੰ ਕੋਈ ਖ਼ਤਰਾ ਨਹੀਂ। ਸਿਖ ਹੋਇਆ ਤੇ ਨੌਕਰੀ ਛੱਡ ਘਰ ਵਿਹਾਰ ਜਾ ਕਰਨ ਲਗਾ।"

(ਜੱਸ ਜੀਵਨ ਪੰਨਾ ੧੭੭ ਹਿਸਾ ੧)

ਸੰਤ ਮੋਹਨ ਸਿੰਘ ਜੀ ਵਡਾਲੇ ਜੌਹਲਾਂ ਜ਼ਿਲਾ ਅੰਮ੍ਰਿਤਸਰ ਕੇ। ਆਪ ਨਾਲ ਪਰਮ ਪ੍ਰੇਮ ਪਰਚੇ ਵਾਲੇ ਸਾਧੂ, ਸ਼ਬਦੀ ਸਦਾ ਸਾਥ ਰਹਿੰਦੇ। ਇਹਨਾਂ ਦੀ ਸੁਰ ਤੇ ਧਾਰਨਾਂ ਬੜੀਆਂ ਰਸ ਭਰੀਆਂ ਸੀ। ਇਹਨਾਂ ਦੇ ਢੁਲਕਈਏ ਸੰਤ ਇੰਦਰ ਸਿੰਘ ਜੀ ਚੁਗਾਵੇਂ ਦੇ ਸਭ ਢੁਲਕਈਆਂ ਦੇ ਉਸਤਾਦ ਜੇ ਕਹਿ ਦੇਵਾਂ ਤਾਂ ਭੀ ਠੀਕ ਹੀ ਹੈ। ਐਸੀ ਢੋਲਕ ਵਜਾਂਦੇ ਜੋ ਨਿਰੀ ਢੋਲਕ ਹੀ ਵਜੇ ਤਾਂ ਭੀ ਰਸ ਹੀ ਰਸ ਪਿਆ ਚੋ ਚੋਂ ਪੈਂਦਾ ਸੀ।

(ਜੱਸ ਜੀਵਨ ਪੰਨਾ ੧੬੭ ਹਿਸਾ ੧)

ਸੰਤ ਅਤਰ ਸਿੰਘ ਜੀ ਸੰਬੜਿਆਲੀਏ ਜੰਮੇ ਪਲੇ ਜਰਮੀ ਸੀ ਤੇ ਸੰਤ ਬੰਤਾ ਸਿੰਘ ਜੀ ਜਰਮੀਆ ਵਾਲਿਆਂ ਦੀ ਸੰਗਤ ਸੇਵਾ ਤੋਂ ਸੁਧਰੇ ਸੀ। ਇਹ ਖੜਤਾਲਾਂ ਵਜਾਂਦੇ ਨਿਰਤ ਕਰਦੇ ਪਰ ਜਦ ਸ਼ਬਦ ਦਾ ਅਮਲ ਔਂਦਾ ਤਦ ਫੜਦੇ, ਸ਼ਬਦ ਪੜਦੇ ਨਿਰਤ ਕਰਦੇ। ਇਹਨਾਂ ਦਾ ਦੀਵਾਨ ਬੜੀ ਰੌਣਕ ਤੇ ਮਸਤੀ ਭਰਿਆ ਹੁੰਦਾ। ਹਿੰਦ ਮੁਸਲਿਮ ਸਿਖ ਸਭ ਨੂੰ ਸਾਂਝਾ ਉਪਦੇਸ਼ ਦੇਂਦੇ। ਸੰਤ ਕੇਸਰ ਕਿਲੀ ਜੀ ਮੁਹਾਵੇ ਵਾਲੇ ਮਹਾਂਪੁਰਖਾਂ, ਇਹਨਾਂ ਦੀਆਂ ਖੜਤਾਲਾਂ ਤੇ ਸੁਰ ਸ਼ਬਦ ਦਾ ਸੁਆਦ ਮਾਣ ਵਰ ਦਿੱਤਾ ਸੀ ਕਿ ਇਹ ਤੇ ਇੰਦਰ ਮੋਹਣੀਆਂ ਹਨ ਅਤਰ ਸਿੰਘ ਦੀਆਂ। ਠੀਕ ਸਭ ਨੂੰ ਮੋਹ ਲੈਣ ਵਾਲਾ ਹੀ ਇਹਨਾਂ ਖੜਤਾਲਾਂ ਤੇ ਸੰਤ ਜੀ ਦੀ ਸੁਰ, ਸਬਦ ਮਸਤੀ ਦਾ ਸੁਆਦ ਹੁੰਦਾ ਸੀ।....ਸੰਤ ਅਤਰ ਸਿੰਘ ਜੀ ਦੀਆਂ ਖੜਤਾਲਾਂ ਨੂੰ ਇਕ ਰਸੀਲੀ ਸੁਰ ਦਾ ਨਮੂਨਾ ਗਿਣ ਰਖਿਆ ਹੋਇਆ ਹੈ। ਠੀਕ ਇਹਨਾਂ ਦੀ ਸੁਰ ਤਾਲ ਤੇ ਖੜਤਾਲਾਂ ਵਿਚ ਇਕ ਮਸਤੀ ਹੈ।

(ਜੱਸ ਜੀਵਨ ਪੰਨਾ ੧੮੧ ਹਿਸਾ ੧)

ਸਤਿਗੁਰੂ ਜੀ ਦੇ ਸਾਥ ਰਾਗੀ ਕਾਲੂ ਜੀ ਸਮੇਤ ਹੋਰ ਸਾਥੀਆਂ ਦੇ ਤੇ ਸੰਤ ਭਗਤ ਸਿੰਘ ਜੀ ਤੇ ਸੰਤ ਬੇਲਾ ਸਿੰਘ ਜੀ ਸੁਜੋਵਾਲੀਏ ਤੇ ਸੋਹਣ ਸਿੰਘ ਜੀ ਜਾਮ ਕੇ ਤੇ ਸੰਤ ਅਤਰ ਸਿੰਘ ਜੀ ਸਮੇਤ ਜਥੇ ਸੀ ਤੇ ਢਾਡੀ ਲਾਭ ਸਿੰਘ ਜੀ ਭੀ ਸੀ। ਆਸਾ ਦੀ ਵਾਰ ਰਾਗੀ ਲਾਂਦੇ ਤੇ ਪਿਛਲੇ ਪਹਿਰ ਢਾਡੀ ਕੋਈ ਵਾਰ ਸੁਣਾਂਦਾ। ਦੁਪਹਿਰੇ ਜਥੇਦਾਰ ਦੀਵਾਨ ਲਾਂਦੇ ਹੱਲੇ ਦਾ ਪਰ ਸੰਤ ਅਤਰ ਸਿੰਘ ਜੀ ਢਾਡੀ ਤੇ ਰਾਗੀਆਂ ਦਾ ਵਕਤ ਵੀ ਰਸਵਸ ਲੈ ਜਾਂਦੇ। ਕਈ ਨਗਰੀਂ ਤਾਂ ਘਰ ਵਾਲੇ ਨਗਰਾਂ

ਵਾਲੇ ਸਤਿਗੁਰੂ ਜੀ ਅਗੇ ਅਰਜ਼ ਕਰਦੇ ਕਿ ਰਾਗੀਆਂ ਨੂੰ ਅਸੀਂ ਮਾਇਆ ਦਾ ਮਥਾ ਪੂਰਾ ਟੇਕ ਦੇਵਾਂਗੇ ਪਰ ਦੀਵਾਨ ਸੰਤ ਅਤਰ ਸਿੰਘ ਜੀ ਦਾ ਹੀ ਲਗੇ। ਇਹਨਾਂ ਦਾ ਨਿਰਤ, ਖੜਤਾਲਾਂ ਤੇ ਵੈਰਾਗ ਭਰੇ ਸ਼ਬਦ ਦਾ ਸੁਆਦ ਮਾਨਣ ਨੂੰ ਸਦਾ ਜੀਅ ਕਰਦੈ। ਸਤਿਗੁਰੂ ਜੀ ਸੰਤ ਅਤਰ ਸਿੰਘ ਜੀ ਦਾ ਸ਼ਬਦ ਸੁਣ ਤੇ ਲੋਕਾਂ ਦੀਆਂ ਅਰਜ਼ਾਂ ਮੰਨ ਛੁਟੀ ਦੇ ਦੇਂਦੇ ਤੇ ਕਹਿੰਦੇ, ਸਤਿਗੁਰੂ ਜੀ ਢੋਲਕ ਛੈਣਿਆਂ ਵਿਚ ਸੁਆਦ ਹੀ ਮੋਹਣ ਦੀ ਬੰਸਰੀ ਵਾਂਗੂੰ ਅਚਰਜ ਹੀ ਭਰਿਆ ਹੈ।''

(ਓਹੀ ਪੰਨਾ ੨੩੯-੪੦ ਹਿਸਾ ੨)

ਸੱਚਮੁੱਚ ਹੀ ਸੰਤ ਅਤਰ ਸਿੰਘ ਦਾ ਦੀਵਾਨ ਮਸਤੀ ਅਤੇ ਰਸ ਭਰਪੂਰ ਸੀ। ਸਾਰੀ ਰਾਤ ਲੱਗਾ ਰਹੇ ਪਤਾ ਨਹੀਂ ਸੀ ਲਗਦਾ। ਕਈ ਕਈ ਮਸਤਾਨੇ ਉਹਨਾਂ ਦੇ ਦੀਵਾਨ ਵਿਚ ਹੁੰਦੇ। ਢੋਲਕ ਛੈਣੇ ਵਜਾਉਣ ਵਾਲੇ ਨਾ ਥਕਦੇ ਨਾ ਅਕਦੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਢੋਲਕ ਛੈਣਿਆਂ ਨਾਲ ਆਸਾ ਦੀ ਵਾਰ ਦਾ ਕੀਰਤਨ ਵੀ ਪਰਚਲਤ ਕਰਵਾਇਆ। ਇਹਨਾਂ ਨੂੰ ਰਾਗ ਦੀਆਂ ਸੁਰਾਂ ਵਿਚ ਇਹ ਕੀਰਤਨ ਕਰਨਾ ਸਿਖਾਇਆ। ਉਚੇ ਲੰਮੇ ਭਰਵੇਂ ਸਰੀਰ ਵਾਲੇ ਸੰਤ ਗਿਆਨ ਸਿੰਘ ਦੀ ਭਰਵੀਂ ਤੇ ਸੁਨਹਿਰੀ ਆਵਾਜ਼ ਮਨਾਂ ਤੇ ਜਾਦੂ ਕਰ ਦਿੰਦੀ। ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦਾ ਦੁਆਬੇ ਦੇ ਸਿੰਘਾਂ ਦਾ ਜਥਾ ਸੂਤਰ ਬਧ ਹੁੰਦਾ ਸੰਤ ਪ੍ਰੀਤਮ ਸਿੰਘ ਜੀ ਦੀ ਬਾਰੀਕ ਆਵਾਜ਼ ਹਾਰਮੋਨੀਅਮ ਦੇ ਸਭ ਸਪਤਕ ਪਾਰ ਕਰ ਜਾਂਦੀ।

ਇਸ ਵਾਰ ਦੇ ਕੀਰਤਨ ਵਿਚ ਢੋਲਕ ਅਤੇ ਛੈਣੇ ਇਕੋ ਤਾਲ ਵਿਚ ਵੀ ਹੁੰਦੇ ਇਕੋ ਸੁਰ ਵਿਚ ਵੀ। ਸਤਿਗੁਰੂ ਪ੍ਰਤਾਪ ਸਿੰਘ ਆਪ ਤਾਊਸ ਲੈ ਕੇ ਬੈਠਦੇ। ਤਾਰਿਆਂ ਦੀ ਲੋਅ ਵਿਚ ਤੜਕੇ ਇਹ ਕੀਰਤਨ ਆਰੰਭ ਹੁੰਦਾ। ਉਚੀਆਂ ਸੁਰਾਂ ਨਾਲ ਮੋਰਾਂ ਦੀਆਂ ਸੁਰੀਲੀਆਂ ਹੂਕਾਂ ਵੀ ਸ਼ਾਮਲ ਹੁੰਦੀਆਂ। ਸਤਿਗੁਰੂ ਜੀ ਆਪ ਬਿਰਹਾ ਵਿਚ ਭਿਜੇ ਸ਼ਬਦ ਪੜ੍ਹਦੇ ਜਾਂ ਉਹਨਾਂ ਦੀ ਰਸਨਾ ਤੋਂ ਨਿਕਲਨ ਬਾਦ ਸ਼ਬਦ ਦਾ ਵਿਯੋਗੀ ਅਸਰ ਹੁੰਦਾ ਇਹ ਕਹਿਣਾ ਮੁਸ਼ਕਲ ਹੈ ਪਰ ਇਕ ਵਾਰ ਕੀਰਤਨ ਨੂੰ ਸੁਨਣ ਵਾਸਤੇ ਹੁਨਾਲ ਸਿਆਲ ਸੰਗਤ ਮਾਈ ਭਾਈ ਸਣਕੇਸੀ ਇਸ਼ਨਾਨ ਕਰਕੇ ਕੀਰਤਨ ਸ਼ੁਰੂ ਹੋਣ ਤੋਂ ਪਹਿਲਾਂ ਹੀ ਥਾਵਾਂ ਮੱਲ ਲੈਂਦੇ।

ਕੀਰਤਨ ਬੰਗਾਲ ਦੇ ਚੈਤਨੰਯ ਪ੍ਰਭੂ ਦਾ ਹੋਵੇ ਰਾਜਸਥਾਨ ਦਾ ਹੋਵੇ ਜਾਂ ਦਖਣ ਤਾਂ ਢੋਲਕ ਜਾਂ ਮਰਦੰਗ ਨਾਲ ਛੈਣੇ ਝਾਂਜ ਪ੍ਰਧਾਨ ਰਿਹਾ ਹੈ। ਪੰਜਾਬ ਵਿਚ ਇਹ ਕੇਵਲ ਨਾਮਧਾਰੀ ਸਮਾਜ ਕੋਲ ਹੈ। ਇਸ ਤਰ੍ਹਾਂ ਦੀ ਕੀਰਤਨ ਸ਼ੈਲੀ ਕੇਵਲ ਇੱਥੇ ਹੀ ਹੈ। ਇਸ ਵਿਚ ਸੂਫੀਆਨਾ ਵਜਦ ਵੀ ਹੈ ਤੇ ਪੁਰਾਤਨ ਵੇਦ ਕਾਲ ਦੀ ਪਰੰਪਰਾ ਵੀ ਹੈ। ਕਿਸੇ ਸਮੇਂ ਇਹ ਕੀਰਤਨ ਪ੍ਰਸਿੱਧ ਦੇਸ਼ ਭਗਤ, ਲੇਖਕ ਤੇ ਸਾਬਕਾ ਗਵਰਨਰ ਸ੍ਰੀ ਕੇ.ਐਮ. ਮੁਨਸ਼ੀ ਨੇ ਸੁਣਿਆ ਤਾਂ ਉਹਨਾਂ ਲਿਖਿਆ ਸੀ ਕਿ ਇਸ ਕਲਿਜੁਗ ਵਿਚ ਇਵੇਂ ਲਗਾ ਜਿਵੇਂ ਰਿਗ ਵੇਦ ਕਾਲ ਦੇ ਕਿਸੇ ਸੰਹਿਤਾ ਵਿਚ ਉਹ ਵਿਚਰ ਰਹੇ ਹੋਣ। ਉਸ ਵੇਲੇ ਦੀਵਾਨ ਦੇ ਵਿਚਕਾਰ ਖੁਲੀ ਜਗਹ ਛੱਡੀ ਹੋਈ ਹੁੰਦੀ ਸੀ ਜੋ ਅਕਸਰ ਮਸਤਾਨਿਆਂ ਨਾਲ ਹੀ ਭਰ ਜਾਂਦੀ।

ਸੰਤ ਨਿਧਾਨ ਸਿੰਘ ਆਲਮ ਇਕੋ ਵੇਲੇ ਵਿਦਵਾਨ ਲਿਖਾਰੀ, ਇਤਿਹਾਸਕਾਰ, ਕਵੀ, ਭਾਸ਼ਨਕਾਰ, ਲੀਡਰ, ਰਾਗੀ ਅਤੇ ਹੱਲੇ ਦਾ ਦੀਵਾਨ ਲਾਉਣ ਵਾਲੇ ਜਥੇਦਾਰ ਸਨ। ਉਹ ਇਕ ਮਜ਼ਮੂਨ ਬੰਨ੍ਹ ਕੇ ਦੀਵਾਨ ਲਾਉਂਦੇ। ਉਹ ਗਲੇ ਵਿਚੋਂ ਕਈ ਪ੍ਰਕਾਰ ਦੀਆਂ ਸੁਰਾਂ ਕਢ ਸਕਦੇ ਸਨ। ਉਹਨਾਂ ਦਾ ਦੀਵਾਨ ਆਲਮਾਨਾ ਵੀ ਹੁੰਦਾ ਪਰ ਉਹ ਵੀ ਦੀਵਾਨ ਵਿਚ ਮਸਤੀ ਦਾ ਖੂਬ ਰੰਗ ਬੰਨ੍ਹਦੇ ਤੇ ਜਦੋਂ ਕਿਤੇ ਜਨਮ ਅਸ਼ਟਮੀ ਨੂੰ ਕਿਸੇ ਮੰਦਰ ਵਿਚ ਦੀਵਾਨ ਸਜਾਉਂਦੇ ਤਾਂ ਸਭ ਲੋਕ ਮਸਤ ਹੋ ਨੱਚਣ ਵੀ ਲਗ ਪੈਂਦੇ। ਉਹਨਾਂ ਦੇ ਬਣੇ ਹੋਏ ਪ੍ਰਸੰਗ ਤੇ ਕਵਿਤਾਵਾਂ ਬੱਚੇ ਬੱਚੇ ਦੀ ਜ਼ਬਾਨ ਤੇ ਸਨ ਅਤੇ ਉਹਨਾਂ ਨੂੰ ਸੁਣ ਕੇ ਪੜ੍ਹ ਕੇ ਬਹੁਤ ਸਾਰੇ ਹੋਰ ਜਥੇਦਾਰ ਬਣੇ ਦ੍ਰੋਪਤੀ ਦੇ ਪ੍ਰਸੰਗ ਵਿਚ ਆਹ ਤੁਕਾਂ ਅਜੇ ਵੀ ਪੜੀਆਂ ਜਾਂਦੀਆਂ ਹਨ :

ਸੱਦ ਅਪਣਾ ਕ੍ਰਿਸ਼ਨ ਮੁਰਾਰੀ, ਜਿਸ ਦਾ ਮਾਨ ਕਰਦੀ ਸੈਂ।
ਤੇਰੀ ਲਾਜ ਸਭਾ ਵਿਚ ਰੱਖ ਲੈ, ਜਿਸ ਦਾ ਧਿਆਨ ਧਰਦੀ ਸੈਂ।
ਅੱਜ ਦੇਖਾਂ ਉਸ ਦੀ ਸ਼ਕਤੀ, ਜੀਹਦੇ ਗੁਣ ਗਾਣ ਕਰਦੀ ਸੈਂ।
ਅੱਜ ਕਸ਼ਟ ਸਮੇਂ ਉਹ ਬਹੁੜੇ, ਜਿਸ ਦਾ ਮਾਨ ਕਰਦੀ ਸੈਂ।

ਫਲ ਤਾਈਂ ਚੀਰਦੇ ਸੀ ਉਂਗਲੀ ਨੂੰ ਚੀਰ ਆਇਆ,
ਸਿੰਮਿਆਂ ਸੀ ਲਹੂ ਦੇਖੋ ਖੇਲ ਇਹ ਮੁਕੰਦ ਦਾ।
ਦਿਓ ਸਾਨੂੰ ਲੀਰ ਅਸਾਂ ਉਂਗਲੀ ਤੇ ਬੰਨਣੀ ਏ,
ਸੁਣ ਕੇ ਬਚਨ ਮੁਖੋਂ ਚੌਧਵੀਂ ਦੇ ਚੰਨ ਦਾ।
ਦ੍ਰੋਪਤੀ ਨੇ ਸਾੜ੍ਹੀ ਪਾੜ ਲੀਰ ਬੱਧੀ ਉਂਗਲੀ ਤੇ,
ਹੋ ਗਿਆ ਬਚਨ ਅਗੋਂ ਨੰਦ ਜੀ ਦੇ ਨੰਦ ਦਾ।
ਦ੍ਰੋਪਤੀ ਮੈਂ ਅੱਜ ਤੋਂ ਹਾਂ ਹੋਇਆ ਕਰਜ਼ਾਈ ਤੇਰਾ,
ਦਿਆਂਗਾ ਹਿਸਾਬ ਤੈਨੂੰ ਇਕ ਇਕ ਤੰਦ ਦਾ।

ਕੂਕੀ ਦ੍ਰੋਪਤੀ ਨਗਨ ਜਾਂ ਹੋਣ ਲਗੀ
ਕੂਕ ਸ਼ਾਮ ਦੇ ਪਾਸ ਪੁਕਾਰ ਕੀਤੀ।
ਛੇਤੀ ਆ ਸ਼ਾਮਾਂ ਫੇਰੀ ਪਾ ਸ਼ਾਮਾਂ,
ਮੁਖ ਦਿਖਲਾ ਸ਼ਾਮਾਂ ਮੈਂ ਲਾਚਾਰ ਕੀਤੀ।
ਕੂਕ ਹਿਰਦਿਓਂ ਉੱਠੀ ਤੇ ਤੋੜ ਪਹੁੰਚੀ
ਬਿਰਤੀ ਸ਼ਾਮ ਦੀ ਜਾ ਅਵਾਜ਼ਾਰ ਕੀਤੀ।
ਸ਼ਾਮ ਕੂਕਿਆ ਅਰਬ ਤੇ ਖਰਬ ਕਹਿ ਕੇ,
ਸਾੜ੍ਹੀ ਇਕ ਥੀਂ ਲੱਖ ਹਜ਼ਾਰ ਕੀਤੀ।

ਆਲਮ ਸ਼ਾਮ ਜੀ ਆਣ ਪ੍ਰਤੱਖ ਹੋਏ,
ਜਿਥੇ ਦ੍ਰੋਪਤੀ ਆਪ ਦੀ ਕੂਕ ਰਹੀ ਸੀ।
ਕੂਕ ਕੂਕ ਕੇ ਹੂਕ ਕੇ ਨਾਮ ਉਸ ਦਾ,
ਜ਼ਾਲਿਮ ਪਾਪੀਆਂ ਦੇ ਪਾਪ ਫੂਕ ਰਹੀ ਸੀ।

ਇਥੇ ਕੁਝ ਕੁ ਹੱਲੇ ਦੀਆਂ ਧਾਰਨਾਂ ਜੋ ਪੁਰਾਣੇਂ ਜਥੇਦਾਰ

ਪੜ੍ਹਦੇ ਹੁੰਦੇ ਸੀ ਅਤੇ ਜਿਨ੍ਹਾਂ ਨੂੰ ਹੁਣ ਵੀ ਬਜ਼ੁਰਗ ਯਾਦ ਕਰਦੇ ਹਨ, ਦਿੱਤੀਆਂ ਜਾ ਰਹੀਆਂ ਹਨ।

ਸੰਤ ਭਗਤ ਸਿੰਘ ਦਾਤੇ ਵਾਲ ਬਹੁਤ ਜੋਸ਼ ਨਾਲ ਹੱਲੇ ਦੀ ਧਾਰਨਾ ਪੜ੍ਹਦੇ ਸੀ ਜਿਸ ਤੋਂ ਜੰਗ ਦਾ ਨਜ਼ਾਰਾ ਸਾਹਮਣੇ ਆ ਜਾਂਦਾ :

ਲੈਂਦੀ ਦਸਤ ਹੁਲਾਰੇ ਕੁਤਕ ਲੈਂਦੀ ਏ
ਲੈਂਦੀ ਦਸਤ ਹੁਲਾਰੇ ਕੁਤਕ ਲੈਂਦੀ ਏ

ਸੰਤ ਬੰਤਾ ਸਿੰਘ ਬੂੜਾ ਡੱਲਾ ਆਪਣੇ ਪਤਲੇ ਸਰੀਰ ਨੂੰ ਕਮਾਨ ਵਾਂਗ ਢੋਲਕੀ ਵਾਲੇ ਉਤੇ ਪਿਛਲੇ ਬੰਨੇ ਝੁਕਾ ਦਿੰਦੇ। ਲੰਮ ਸਲੰਮੇ ਜਥੇ ਵਾਲੇ ਗੋਡਿਆਂ ਭਾਰ ਹੋ ਕੇ ਛੈਣੇ ਵਜਾਉਂਦੇ। ਜੰਗ ਅਤੇ ਹੱਲਾ ਤਾਂ ਪ੍ਰਤੱਖ ਹੀ ਸੀ ਜਦੋਂ ਉਹ ਪੜ੍ਹਦੇ :

ਭੇਜਾਂ ਇਕੋ ਬਾਜ ਨੂੰ ਭੇਜਾਂ ਇਕੋ ਬਾਜ ਨੂੰ

ਉਸਤਾਦ ਭਾਈ ਹਰਨਾਮ ਸਿੰਘ ਕੀਰਤਨੀ ਜੱਥੇ ਨਾਲ ਪੜ੍ਹਦੇ :

ਚੜ੍ਹੇ ਦਲ ਸਾਜ ਮਹਾਰਾਜ ਗੁਰੂ ਗੋਬਿੰਦ ਸਿੰਘ
ਜ਼ਾਹਰ ਜੱਗ ਦਿਨ ਹੋਤ ਉਥਲ ਪਥਲਾ ਕਰਦੇ।

ਸੰਤ ਅੰਤਰ ਸਿੰਘ ਦੀ ਹੂਕ ਪਥਰ ਪਿਘਲਾ ਦਿੰਦੀ :-

ਲੱਗੀਆਂ ਵਾਲੇ ਜਾਣਦੇ ਬੇਦਰਦਾਂ ਨੂੰ ਕੀਹ।

ਸ਼ਾਸਤਰੀ ਸੰਗੀਤ ਦੀ ਸੁਰਾਂ ਵਾਂਗ ਇਹਨਾਂ ਧਾਰਨਾਂ ਦੇ ਬੋਲ ਚਲਣ ਮਜ਼ਮੂਨ ਵੀ ਅਨਗਿਣਤ ਹਨ। ਹਰ ਸਮੇਂ ਵਾਸਤੇ ਹਰ ਰੰਗ ਵਾਸਤੇ ਗੁਰੂ ਰਾਮ ਸਿੰਘ ਨੂੰ ਵਾਪਸ ਆਉਣ ਦੇ ਹਾੜੇ ਤਾਂ ਬ੍ਰਿਹਾ ਵਿਯੋਗ ਦੀ ਸਿਖਰ ਹੋ ਨਿਬੜਦੇ—

ਤਪ ਹੋ ਗਿਆ ਤਪੱਸੀਆ ਪੂਰਾ
ਮੁੜ ਆ ਪੰਜਾਬ ਦੇਸ਼ ਨੂੰ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਦੇ ਨੌਜਵਾਨ ਜਥੇਦਾਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਸ਼ਕਤੀਸ਼ਾਲੀ ਪ੍ਰਚਾਰਕਾਂ ਦੇ ਰੂਪ ਵਿਚ ਸਾਹਮਣੇ ਆਏ। ਇਹਨਾਂ ਵਿਚੋਂ ਪ੍ਰਮੁਖ ਤਾਂ ਪੰਡਿਤ ਗੋਪਾਲ ਸਿੰਘ ਜੀ ਹਨ ਜਿਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਗਿਆਨ ਮਾਰਤੰਡ (ਭਾਵ ਗਿਆਨ ਦਾ ਸੂਰਜ) ਦੀ ਉਪਾਧੀ ਨਾਲ ਸਨਮਾਨਿਤ ਕੀਤਾ। ਪੰਡਿਤ ਜੀ ਪਾਸ ਗਿਆਨ ਅਤੇ ਵਿਦਿਆ ਦਾ ਅਖੁਟ ਭੰਡਾਰ ਹੈ। ਲੈਕਚਰ ਕਰਨ ਵਾਸਤੇ ਸ਼ੁਧ ਸ਼ਬਦਾਵਲੀ ਹੈ, ਮਰਦਾਵਾਂ ਸੁਨਹਿਰੀ ਕੰਠ ਤੇ ਜ਼ਬਾਨ ਤੇ ਸੁਰਸਤੀ ਹੈ। ਗੁਰੂ ਆਗਿਆ ਪਾਲਣ ਦੀ ਵਿਸ਼ੇਸ਼ਤਾ ਅਤੇ ਗੁਰੂ ਕਿਰਪਾ ਦੇ ਅਪਾਰ ਅਧਿਕਾਰੀ ਹਨ। ਲੰਮਾ ਕੱਦ ਗੋਰਾ ਪ੍ਰਭਾਵਸ਼ਾਲੀ ਚਿਹਰਾ ਤੇ ਪੁਰਾਣੇ ਜਥੇਦਾਰਾਂ ਦੀਆਂ ਧਾਰਨਾਂ ਦਾ ਇਹਨਾਂ ਕੋਲ ਭੰਡਾਰ ਹੈ। ਪਰੰਪਰਾ ਅਤੇ ਆਧੁਨਕਤਾ ਦਾ ਸੁਮੇਲ। ਗੁਰਬਾਣੀ ਵੀ ਯਾਦ ਪ੍ਰਸੰਗ ਵੀ ਅਣਲਿਖੀਆਂ ਸਾਖੀਆਂ ਤੇ ਲਿਖਤੀ ਇਤਿਹਾਸ ਵੀ ਅਤੇ ਪੰਜਾਬੀ ਹਿੰਦੀ ਸੰਸਕ੍ਰਿਤ ਅੰਗਰੇਜ਼ੀ ਜ਼ਬਾਨਾਂ ਤੇ ਅਧਿਕਾਰ ਵੀ। ਸਮੇਂ ਦੀ ਪਾਬੰਦੀ ਅਤੇ ਸਮੇਂ ਅਨੁਸਾਰ ਮਜ਼ਮੂਨ ਇਹਨਾਂ ਦੀ ਵਿਸ਼ੇਸ਼ਤਾ ਹੈ। ਹਜ਼ਾਰਾਂ ਲੋਕਾਂ ਨੂੰ ਇਹਨਾਂ ਭਜਨ ਦੇ ਕੇ ਸਤਿਗੁਰਾਂ ਦੇ ਚਰਨਾਂ ਨਾਲ ਜੋੜਿਆ ਹੈ। ਦੀਵਾਨ ਸਿਖਰ ਦੁਪਹਿਰੇ ਲਾਉਣ ਜਾਂ ਅਧੀ ਰਾਤ ਨੂੰ ਸੰਗਤਾਂ ਹੁਮ ਹੁਮਾ ਕੇ ਪੁਜਦੀਆਂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰੇ ਦੁਲਾਰੇ ਤੇ ਪ੍ਰਮੁਖ ਪਰਚਾਰਕ ਹਨ। ਜਥੇਦਾਰ ਗਿਆਨ ਸਿੰਘ ਵੀਰੋ ਕੇ ਨਾਮਧਾਰੀ ਪੰਥ ਵਿਚ ਬਹੁਤ ਸਤਿਕਾਰਿਆ ਨਾਮ ਹੈ। ਉਚਾ ਲੰਮਾ ਕਦ ਦੂਰੋਂ ਹੀ ਦਿਸ ਪੈਂਦਾ ਹੈ। ਸਾਧ ਬ੍ਰਿਤੀ ਵਾਲੇ ਜਥੇਦਾਰ ਹਨ। ਇਹਨਾਂ ਵਿਚ ਬਹੁਤ ਗੁਣ ਹਨ। ਦੀਵਾਨ ਵਿਚ ਗੁਰਬਾਣੀ ਤੋਂ ਬਾਹਰ ਨਹੀਂ ਜਾਂਦੇ। ਇਕ ਥਾਂ ਟਿਕ ਕੇ ਗੁਰਬਾਣੀ ਦੀ ਟੇਕ ਤੇ ਧਾਰਨ ਪੜ੍ਹਦੇ ਹਨ। ਇਹਨਾਂ ਬਾਕਾਇਦਾ ਸ਼ਾਸਤਰੀ ਸੰਗੀਤ ਸਿਖਿਆ ਹੈ ਰਾਗੀਆਂ ਨਾਲ ਵੀ ਕੀਰਤਨ ਕਰਦੇ ਹਨ ਅਤੇ ਜਦੋਂ ਹੱਲੇ ਦਾ ਦੀਵਾਨ ਲਾਉਣ ਤਾਂ ਵੀ ਪਾਰਾਵਾਰ ਨਹੀਂ। ਭਰਵਾਂ ਢੋਲਕ ਛੈਣਿਆਂ ਦਾ ਜਥਾ ਇਹਨਾਂ ਦਾ ਸਾਥ ਦਿੰਦਾ ਹੈ। ਲੰਮੇ ਸਮੇਂ ਤਕ ਇਹਨਾਂ ਦੇ ਭਾਣਜੇ ਸਵ : ਜਥੇਦਾਰ ਦਾਨ ਸਿੰਘ ਇਹਨਾਂ ਦੇ ਸਾਥੀ ਰਹੇ ਹਨ। ਜੋ ਗਾਇਨ ਅਤੇ ਢੋਲਕ ਵਜਾਉਣ ਵਿਚ ਮਾਹਰ ਸਨ। ਇਹਨਾਂ ਦੇ ਹੀ ਭਤੀਜੇ ਸੰਗੀਤਕਾਰ ਤੇ ਪਰਚਾਰਕ ਜਥੇਦਾਰ ਅਜੈਬ ਸਿੰਘ ਜਿਨ੍ਹਾਂ ਦੀ ਪੰਜ ਆਦਮੀਆਂ ਜਿੰਨੀ ਇੱਕਲਿਆਂ ਦੀ ਆਵਾਜ਼ ਹੈ ਇਹਨਾਂ ਦੇ ਜੱਥੇ ਦਾ ਸ਼ਿੰਗਾਰ ਹਨ।

ਜਥੇਦਾਰ ਗਿਆਨ ਸਿੰਘ ਗੁਰਬਾਣੀ ਗਾਇਨ ਵਿਚ ਗੁਰਬਾਣੀ ਦੇ ਪ੍ਰਮਾਣ ਦੇਣ ਵਿਚ ਜਵਾਬ ਨਹੀਂ। ਇਹਨਾਂ ਦਾ ਦੀਵਾਨ ਫਲਸਫਾ ਪ੍ਰਧਾਨ ਹੁੰਦਾ ਹੈ। ਗੁਰਬਾਣੀ ਦੀਆਂ ਬਾਰੀਕੀਆਂ ਬਹੁਤ ਸਾਦੇ ਸ਼ਬਦਾਂ ਵਿਚ ਜਦੋਂ ਦਸਦੇ ਹਨ ਤਾਂ ਬਦੋ ਬਦੀ ਸ੍ਰੋਤਾ ਸਿਰ ਹਿਲਾਉਂਦਾ ਹੈ। ਆਵਾਜ਼ ਦੀ ਸੀਮਾ ਸਭ ਸਪਤਕਾਂ ਪਾਰ ਕਰਦੀ ਹੈ। ਗਾਇਣ ਵਿਚ ਸੁਰਾਂ ਦਾ ਉਤਰਾ ਚੜ੍ਹਾਅ ਆਰਾਮ ਨਾਲ ਕਰਦੇ ਹਨ। ਸਾਧਾਰਨ ਬੰਦਿਆਂ ਨੂੰ ਰਾਗ ਦੀਆਂ ਬਾਰੀਕੀਆਂ ਨਾਲ ਆਪਣੇ ਨਾਲ ਗਵਾ ਲੈਂਦੇ ਹਨ। ਹੱਲੇ ਦੀਆਂ ਧਾਰਨਾ ਦੀ ਘਨਘੋਰ ਵੀ ਅਸਮਾਨ ਛੂੰਹਦੀ ਹੈ। ਸੰਗਤਾਂ ਦੇ ਹਰਮਨ ਪਿਆਰੇ ਜਥੇਦਾਰ ਹਨ। ਆਸਾ ਦੀ ਵਾਰ ਵੀ ਲਾ ਲੈਂਦੇ ਹਨ। ਜੇ ਦੋ ਜਣੇ ਕੀਰਤਨ ਕਰਨ ਤਦ ਵੀ ਠੀਕ ਤੇ ਦੋ ਜੋ ਸੌ ਬੰਦੇ ਨਾਲ ਹੋਣ ਤਦ ਵੀ ਸਬਰ ਸੰਤੋਖ ਵਾਲੇ ਸੰਤ ਹਨ। ਨਾਮਧਾਰੀ ਮੇਲਿਆਂ ਵਿਚ ਹੋਲਿਆਂ ਮਹੌਲਿਆਂ ਵਿਚ ਸੰਗਤਾਂ ਬਹੁਤ ਚਾਅ ਨਾਲ ਇਹਨਾਂ ਨੂੰ ਸੁਣਦੀਆਂ ਹਨ। (ਜਥੇਦਾਰ ਗਿਆਨ ਸਿੰਘ ਜ: ਦਾਨ ਸਿੰਘ, ਜ: ਅਜੈਬ ਸਿੰਘ ਇਹ ਤਿੰਨੋ ਹੀ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ—ਸੰਪਾਦਕ)

ਜਥੇਦਾਰ ਨਿਰੰਜਨ ਸਿੰਘ ਦਾ ਦੀਵਾਨ ਗੜਗੱਜ ਹੱਲੇ ਦਾ ਦੀਵਾਨ ਹੁੰਦਾ ਹੈ। ਬਹੁਤ ਸੁਰੀਲੀ ਤੇ ਭਰਵੀਂ ਆਵਾਜ਼ ਹੈ। ਘੰਟੇ ਬਧੀ ਦੀਵਾਨ ਲਾ ਸਕਦੇ ਹਨ। ਇਹਨਾਂ ਦੇ ਜਥੇ ਨਾਲ ਭਰਪੂਰ ਸਾਜ਼ ਵਜਦੇ ਹਨ। ਕਦੇ ਦੋ ਢੋਲਕਾਂ ਵੀ ਛੈਣੇ ਅਤੇ ਖੜਤਾਲਾਂ ਵੀ। ਇਹਨਾਂ ਦੀਆਂ ਧਾਰਨਾਂ ਵਿਚ ਖਾਸ ਆਕਰਸ਼ਨ ਹੁੰਦਾ ਹੈ। ਡੂੰਘੇ ਅਰਥਾਂ ਵਾਲੀਆਂ ਸਿਧੀਆਂ ਸਾਦੀਆਂ ਗੱਲਾਂ ਕਰਦੇ ਹਨ। ਧਾਰਨ ਤੇ ਧਾਰਨ ਇਹਨਾਂ ਦੇ

ਮੂੰਹੋਂ ਨਿਕਲਦੀ ਹੈ। ਪ੍ਰਸੰਗਾਂ ਵਿਚ ਕਵਿਤਾਵਾਂ ਅਤੇ ਗੁਰਬਾਣੀ ਦੇ ਪ੍ਰਮਾਣ ਦਿੰਦੇ ਹਨ। ਸਤਿਗੁਰੂ ਜੀ ਤੇ ਅਗਾਧ ਸ਼ਰਧਾ ਰੱਖਦੇ ਹਨ। ਕੁਦਰਤ ਨੇ ਇਹਨਾਂ ਨੂੰ ਸੁਰ ਦੀ ਦਾਤ ਬਖਸ਼ੀ ਹੈ ਅਨੰਦ ਮਈ ਦੀਵਾਨ ਲਾਉਂਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਸਮੇਂ ਜਥੇਦਾਰਾਂ ਦੀ ਇਕ ਲੰਮੀ ਲੜੀ ਹੈ ਜੋ ਰਾਤ ਦਿਨ ਦੀਵਾਨ ਸਜਾਉਂਦੀ ਹੈ। ਹੋਲਿਆਂ ਮੇਲਿਆਂ ਤੇ ਸਾਰੀ ਰਾਤ ਦੀਵਾਨ ਲਗਦੇ ਹਨ ਅਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਜਥੇ ਆ ਕੇ ਇਹਨਾਂ ਦਾ ਸਥਾਨ ਲੈਂਦੇ ਹਨ। ਸੂਬਾ ਮੇਲਾ ਸਿੰਘ, ਸੂਬਾ ਸੇਵਾ ਸਿੰਘ ਜਗਾਧਰੀ, ਨਰੰਜਣ ਸਿੰਘ ਸੰਤ ਨਗਰ ਆਦਿ ਦੌਰਿਆਂ ਤੇ ਨਾਲ ਜਾਂਦੇ ਹਨ। ਬਾਬਾ ਛਿੰਦਾ ਸਿੰਘ ਜੀ ਮੁਹਾਵੇ ਵਾਲਿਆਂ ਦਾ ਤਗੜਾ ਜੱਥਾ ਹੈ। ਬਾਬਾ ਜੀ ਦੀ ਵੈਰਾਗਮਈ ਸ਼ੈਲੀ ਦਾ ਦੀਵਾਨ ਮਸਤਾਨੇ ਕਰ ਦਿੰਦਾ ਹੈ।

ਨਾਮਧਾਰੀ ਪੰਥ ਵਿੱਚ ਕਾਮਧੇਨ ਗਊਆਂ ਦੇ ਵਗ ਫਿਰਦੇ ਹਨ। ਪਿੰਡ ਪਿੰਡ ਸ਼ਹਿਰ ਸ਼ਹਿਰ ਵਧੀਆ ਕੀਰਤਨ ਕਰਨ ਵਾਲੇ ਜਥੇਦਾਰ ਹਨ ਜਿਨ੍ਹਾਂ ਦੇ ਨਾਮ ਥਾਂਵ ਤਾਂ ਕਿਸੇ ਅਗਲੇ ਮਜ਼ਮੂਨ ਵਿਚ ਆ ਸਕਣਗੇ। ਲੇਖ ਅਗੇ ਹੀ ਲੰਬਾ ਹੋ ਗਿਆ ਹੈ।

ਪਰ ਫੇਰ ਵੀ ਜ਼ਿਕਰ ਅਧੂਰਾ ਰਹੇਗਾ ਜੇ ਇਸ ਸਮੇਂ ਦੀ ਮਾਨਯੋਗ ਹਸਤੀ ਸੰਤ ਸੇਵਾ ਸਿੰਘ ਦਿੱਲੀ ਦਾ ਜ਼ਿਕਰ ਨਾ ਕੀਤਾ ਜਾਵੇ। ਆਧੁਨਿਕ ਪ੍ਰਚਾਰ ਕਲਾ ਵਿਚ ਜਥੇਦਾਰ ਜੀ ਮੋਹਰੀ ਹਨ। ਆਪ ਦੇ ਲੈਕਚਰ ਵਿਚ ਵਿਸ਼ੇਸ਼ ਖਿੱਚ ਹੈ। ਗੁਰਬਾਣੀ ਦੇ ਫਲਸਫੇ ਨੂੰ ਨਿਖਾਰ ਕੇ ਪੇਸ਼ ਕਰਦੇ ਹਨ ਅਤੇ ਆਪਣੇ ਮਜ਼ਮੂਨ ਦੀ ਪ੍ਰੋੜਤਾ ਵਿਚ ਪਰਮਾਣਾਂ ਦੀ ਝੜੀ ਲਾ ਦਿੰਦੇ ਹਨ। ਬਿਲਕੁਲ ਸਪਸ਼ਟ ਭਾਸ਼ਨ ਹੁੰਦਾ ਹੈ ਜਿਵੇਂ ਪੁਸਤਕ ਤੋਂ ਪੜ੍ਹ ਰਹੇ ਹੋਣ। ਸੁਰ ਨਾ ਬਹੁਤੀ ਉਚੀ ਨਾ ਨੀਵੀਂ। ਪੂਰੀ ਨਿਯੰਤਰਨ ਵਿਚ ਅਤੇ ਪੂਰਨ ਅਧਿਕਾਰ ਨਾਲ ਗੱਲ ਕਰਦੇ ਹਨ। ਢੋਲਕ ਛੈਣੇ ਲੋੜ ਅਨੁਸਾਰ ਵਜਵਾਉਂਦੇ ਹਨ। ਖੁਦ ਬੈਠ ਕੇ ਹਾਰਮੋਨੀਅਮ ਨਾਲ ਕੀਰਤਨ ਕਰਨਾ ਪਸੰਦ ਕਰਦੇ ਹਨ। ਨਵੇਂ ਯੁਗ ਦੇ ਵਿਆਖਿਆਕਾਰ ਹਨ। ਅਧਿਐਨ ਵੀ ਬਹੁਤ ਹੈ।

ਸੰਤ ਅਮਰ ਸਿੰਘ ਨਕੌੜਾ ਦੀ ਨਵੇਕਲੀ ਸ਼ੈਲੀ ਹੈ। ਆਪ ਬਹੁਤ ਵਧੀਆ ਕਵੀ ਹਨ। ਇਤਿਹਾਸ ਦੇ ਜਾਣੂ ਤੇ ਵਿਆਖਿਆਕਾਰ। ਗੀਤ ਰਚਦੇ ਅਤੇ ਪੜ੍ਹਦੇ ਹਨ ਸਾਜ਼ ਬਹੁਤ ਘਟ ਆਵਾਜ਼ 'ਚ ਰਖਦੇ ਹਨ।

ਨਵੀਨ ਪੀੜ੍ਹੀ ਵਿਚੋਂ ਜਥੇਦਾਰ ਗੁਰਦੀਪ ਸਿੰਘ ਜਥੇਦਾਰ ਇਕਬਾਲ ਸਿੰਘ ਨੌਜਵਾਨ ਪੀੜੀ ਦੇ ਪ੍ਰਤਿਨਿਧ ਜਥੇਦਾਰ ਹਨ। ਗੁਰਦੀਪ ਸਿੰਘ ਪੰਡਿਤ ਗੋਪਾਲ ਸਿੰਘ ਜੀ ਦੇ ਸ਼ਾਗਿਰਦ ਹਨ। ਇਕਬਾਲ ਸਿੰਘ ਜੀ ਨੇ ਬਾਕਾਇਦਾ ਸ਼ਾਸਤਰੀ ਸੰਗੀਤ ਦੀ ਸਿੱਖਿਆ ਵੀ ਲਈ ਹੈ ਜਥੇਦਾਰ ਗਿਆਨ ਸਿੰਘ ਤੇ ਪੰਡਿਤ ਗੋਪਾਲ ਸਿੰਘ ਤੋਂ ਮਾਰਗ ਦਰਸ਼ਨ ਪ੍ਰਾਪਤ ਕੀਤਾ ਹੈ। ਵਿਆਖਿਆ ਅਤੇ ਗਾਇਣ ਵਿਚ ਆਕਰਸ਼ਨ ਰੱਖਦੇ ਹਨ।

ਇਕ ਹੋਰ ਪ੍ਰਚਾਰਕਾਂ ਦੀ ਟੋਲੀ ਹੈ ਕਵੀਸ਼ਰ ਜੱਥੇ। ਇਹ ਬਗੈਰ ਕਿਸੇ ਸਾਜ਼ ਦੇ ਕਵੀਸ਼ਰੀ ਨਾਲ ਪ੍ਰਸੰਗ ਸੁਣਾਉਂਦੇ ਹਨ। ਸੂਬਾ ਬਹਾਲ ਸਿੰਘ ਜੀ ਦਾ ਇਸ ਖੇਤਰ ਵਿਚ ਬਹੁਤ ਨਾਮ ਰਿਹਾ ਹੈ। ਅੱਜ ਕਲ ਸੰਤ ਜੀਊਣ ਸਿੰਘ ਦਾ ਜੱਥਾ ਬਹੁਤ ਪ੍ਰਸਿੱਧ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਨੂੰ ਕਾਵਿ ਭੂਸ਼ਣ ਦੀ ਉਪਾਧੀ ਨਾਲ ਸਨਮਾਨਤ ਕੀਤਾ ਹੈ। ਲੈਕਚਰ ਕਮਾਲ ਦੇ ਢੰਗ ਨਾਲ ਬਹੁਤ ਟਿਕ ਕੇ ਕਰਦੇ ਹਨ। ਸਵਿੰਦਰ ਸਿੰਘ ਰਵੇਲ ਸਿੰਘ ਇਹਨਾਂ ਦੇ ਸਾਥੀ ਹਨ। ਧਰਮ ਤੇ ਸਮਾਜਕ ਵਿਸ਼ਿਆਂ ਤੇ ਬੋਲਦੇ ਹਨ। ਤਰਨੁਮ ਵਿਚ ਗਾਈਆਂ ਕਾਵਿ ਰਚਨਾਵਾਂ ਸੁੱਤਿਆਂ ਨੂੰ ਧੂਹ ਪਾਉਂਦੀਆਂ ਹਨ। ਇਹਨਾਂ ਦੀ ਕਾਮਨਾ ਹੈ –

ਸੁਖ ਸਹਜ ਸਦਾ ਰਸ ਰੰਗ ਰਹੇ,
ਸ਼ੁਭ ਕਰਨੀ ਉੱਚ ਆਚਾਰ ਹੋਵੇ।
ਮੇਹਰਾਂ ਦੀ ਵਰਖਾ ਕਰ ਦਾਤਾ,
ਮੇਰੀ ਕਾਵਿ ਬਸੰਤ ਬਹਾਰ ਹੋਵੇ।

(ਸੰਤ ਜੀਊਣ ਸਿੰਘ ਜੀ ਵੀ ਗੁਰਪੁਰੀ ਸਿਧਾਰ ਗਏ ਹਨ ਅੱਜ ਕਲ੍ਹ ਰਵੇਲ ਸਿੰਘ ਜੀ ਉਹਨਾਂ ਦੀ ਪਿਰਤ ਨੂੰ ਅਗੇ ਤੋਰ ਰਹੇ ਹਨ)

ਸੰਤ ਬਲਵੰਤ ਸਿੰਘ ਡਾਲਟਨਗੰਜ, ਸੰਤ ਬਲਵੰਤ ਸਿੰਘ ਕਪੂਰਾ, ਸੂਬਾ ਅਜੀਤ ਸਿੰਘ ਬਟਾਲਾ, ਜਥੇਦਾਰ ਨਿਰੰਜਨ ਸਿੰਘ ਕੰਗ ਟਮਕੌਦੀ, ਉਹਨਾਂ ਜ਼ਿਕਰ ਯੋਗ ਨਾਵਾਂ ਵਿਚੋਂ ਹਨ ਜਿਹੜੇ ਦੀਵਾਨਾਂ ਨਾਲ ਸੰਗਤਾਂ ਨੂੰ ਕ੍ਰਿਤਾਰਥ ਕਰਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਬੱਚੇ ਵੀ ਪੁਰਾਤਨ ਜਥੇਦਾਰਾਂ ਦੀਆਂ ਸ਼ੈਲੀਆਂ ਵਿਚ ਦੀਵਾਨ ਲਾ ਕੇ ਇਹਨਾਂ ਕੀਰਤਨ ਢੰਗਾਂ ਨੂੰ ਸੁਰਜੀਤ ਰਖ ਰਹੇ ਹਨ। ਇਹਨਾਂ ਵਿਚ ਬਹੁਤ ਵਧੀਆ ਢੋਲਕ ਦੇ ਵਜੰਤਰੀ ਹਨ। ਹੋਲਿਆਂ ਮੇਲਿਆਂ ਤੇ ਇਹਨਾਂ ਦਾ ਦੀਵਾਨ ਵਿਸ਼ੇਸ਼ ਖਿੱਚ ਰਖਦਾ ਹੈ।

ਸਰਬ ਹਿੰਦ ਨਾਮਧਾਰੀ ਵਿਦਿਅਕ ਜਥਿਆਂ ਦੇ ਸਾਲਾਨਾ ਸਮਾਗਮਾਂ ਵਿਚ ਨੌਜਵਾਨ ਬੱਚਿਆਂ ਅਤੇ ਬੀਬੀਆਂ ਦੇ ਜਥਿਆਂ ਦੇ ਹੱਲੇ ਦੇ ਦੀਵਾਨ ਦੇ ਮੁਕਾਬਲੇ ਇਕ ਸਾਰਥਕ ਯਤਨ ਹੈ ਜਿਸ ਨਾਲ ਇਹ ਕੀਰਤਨ ਕਰਨ ਦੀ ਪਰੰਪਰਾ ਜੀਵਤ ਰਹਿ ਸਕੀ ਹੈ ਅਤੇ ਅਗੇ ਵੀ ਵਧ ਰਹੀ ਹੈ।

ਲੋਕ ਗੀਤਾਂ ਵਿਚ ਕੂਕਿਆਂ ਦੇ ਘਰ ਦੀ ਨਿਸ਼ਾਨੀ ਮਿਥੀ ਗਈ ਹੈ, "ਉਹ ਘਰ ਕੂਕਿਆਂ ਦਾ ਜਿਥੇ ਵਜਦੇ ਢੋਲਕੀ ਛੈਣੇ"। ਘਰ ਘਰ ਪਿੰਡ-ਪਿੰਡ ਵਿਚ ਇਹ ਢੋਲਕ ਛੈਣੇ ਵਜਦੇ ਰਹੇ ਹਨ।

ਨਾਮਧਾਰੀਆਂ ਦੇ ਢੋਲਕ ਛੈਣੇ ਭਗਤੀ ਦੀ ਪਰੰਪਰਾ ਨਾਲ ਜੁੜੇ ਹੋਣ ਦੇ ਬਾਵਜੂਦ ਵੀ ਵਖਰੀ ਪਛਾਣ ਰਖਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਨੇ ਇਸ ਢੋਲਕ ਵਿਚ ਉਹ ਰਸ ਭਰਿਆ ਹੈ ਜੋ ਸਭ ਨੂੰ ਮੁਗਧ ਕਰਦਾ ਹੈ।

ਢੋਲਕ ਵੱਜਦੀ ਰਹੀ ਹੈ, ਵੱਜਦੀ ਰਹੇਗੀ।

❖❖❖

# "ਕੁਸ਼ਤੀ ਦਾ ਧਰੂ ਤਾਰਾ ਕਰਤਾਰ" ਪੁਸਤਕ ਕਿਵੇਂ ਲਿਖੀ ਗਈ

*—ਵਰਿਆਮ ਸਿੰਘ ਸੰਧੂ*

ਕਰਤਾਰ ਭਲਵਾਨ ਮੇਰਾ ਗਰਾਈਂ ਹੈ। ਅੰਮ੍ਰਿਤਸਰ ਜ਼ਿਲ੍ਹੇ (ਵੰਡ ਤੋਂ ਪਹਿਲਾਂ ਲਾਹੌਰ) ਦੇ ਵੱਡੇ ਅਤੇ ਇਤਿਹਾਸਕ ਪਿੰਡ ਸੁਰ ਸਿੰਘ ਦਾ ਜੰਮ-ਪਲ। ਸਿੱਖ ਗੁਰੂਆਂ, ਸਿੱਖ ਸੂਰਮਿਆਂ ਅਤੇ ਗ਼ਦਰੀ ਯੋਧਿਆਂ ਦੀਆਂ ਇਤਿਹਾਸਕ ਯਾਦਾਂ ਸੰਭਾਲੀ ਬੈਠਾ ਪਿੰਡ। ਭਲਵਾਨੀ ਦੇ ਖੇਤਰ ਵਿਚ ਕਰਤਾਰ ਨੇ ਇਸ ਦੇ ਇਤਿਹਾਸ ਨੂੰ ਇਕ ਹੋਰ ਨਹੀਂ ਦਿਸ਼ਾ ਦਿੱਤੀ ਹੈ।

ਉੱਚਾ-ਲੰਮਾ, ਗੋਰਾ-ਚਿੱਟਾ, ਫੱਬਵੇਂ ਨਕਸ਼, ਮਰਮਰੀ ਬੁੱਤ ਵਾਂਗ ਤਰਾਸ਼ਿਆ ਸੁਡੌਲ ਜਿਸਮ। ਮੰਦ ਮੰਦ ਮੁਸਕਰਾਉਣ ਵਾਲਾ। ਮੇਲ-ਮੁਲਾਕਾਤਾਂ ਵਿਚ ਧੀਮੇਂ ਧੀਮੇਂ ਬੋਲ, ਪਰ ਅਖਾੜੇ ਵਿਚ ਸ਼ੇਰ ਵਰਗੀ ਦਹਾੜ। ਤਾਕਤ ਦਾ ਪਹਾੜ.......ਏਸ਼ੀਆ ਦਾ ਸਰਦਾਰ। ਰੁਸਤਮੇਂ-ਜਮਾਂ। ਜਗਤ-ਜੇਤੂ ਭਲਵਾਨ।

ਸਧਾਰਨ ਜੱਟਾਂ ਦੇ ਪੁੱਤ ਨੇ ਆਪਣੀ ਮਿਹਨਤ, ਲਗਨ, ਸਾਧਨਾ ਤੇ ਤਪੱਸਿਆ ਨਾਲ ਇਹ ਸਾਬਤ ਕੀਤਾ ਹੈ ਕਿ ਬੰਦਾ ਤਨੋ ਮਨੋਂ ਦ੍ਰਿੜ ਸੰਕਲਪ ਕਰਕੇ ਤੁਰ ਪਵੇ ਤਾਂ ਰਾਹ ਵਿਚਲੀ ਕੋਈ ਵੀ 'ਅਟਕ' ਉਸ ਨੂੰ ਅਟਕਾ ਨਹੀਂ ਸਕਦੀ। ਉਸ ਲਈ ਕੁਝ ਵੀ ਅਪਹੁੰਚ ਨਹੀਂ ਹੁੰਦਾ।

ਬਚਪਨ ਵਿਚਲੇ ਉਹਨਾਂ ਦਿਨਾਂ ਤੋਂ ਲੈ ਕੇ—ਜਦੋਂ ਇੱਕੋ ਕੋਠੇ ਵਿਚ ਇਕ ਨੁੱਕਰੇ ਪਸ਼ੂ ਬੱਧੇ ਹੁੰਦੇ ਸਨ ਤੇ ਦੂਜੀ ਨੁੱਕਰੇ ਪਰਿਵਾਰ ਦੇ ਜੀਅ ਸੌਂਦੇ ਸਨ—ਕਰਤਾਰ ਨੇ ਜ਼ਿੰਦਗੀ ਦੇ ਬੜੇ ਰੰਗ ਵੇਖੇ ਹਨ। ਅੱਜ-ਕੱਲ੍ਹ ਉਹ ਜਲੰਧਰ ਦੇ ਚੀਮਾਂ ਨਗਰ ਵਿੱਚ ਰਹਿੰਦਾ ਹੈ। ਉਸ ਕੋਲ ਕੋਠੀਆਂ ਹਨ, ਕਾਰਾਂ ਹਨ, ਉਹ ਭਾਰਤ ਕੁਮਾਰ ਹੈ, ਭਾਰਤ ਕੇਸਰੀ ਹੈ, ਭਾਰਤ ਮੱਲ-ਸਮਰਾਟ ਹੈ, ਕਾਮਲਵੈਲਥ ਚੈਂਪੀਅਨ ਹੈ, ਏਸ਼ੀਅਨ ਚੈਂਪੀਅਨ ਹੈ, ਸੰਸਾਰ ਚੈਂਪੀਅਨ ਹੈ, ਅਰਜਨਾ ਅਵਾਰਡ ਜੇਤੂ ਹੈ, ਪਦਮ-ਸ਼੍ਰੀ ਦੇ ਖ਼ਿਤਾਬ ਨਾਲ ਸਨਮਾਨਿਤ ਹੈ। ਉਹ 'ਏਨਾ ਕੁਝ' ਹੈ ਕਿ ਗਿਣਨਾ ਔਖਾ ਹੈ। ਪਰ ਏਨਾ ਕੁਝ ਹੁੰਦਿਆਂ ਵੀ ਉਹ 'ਕੁਝ ਨਾ ਹੋਣ' ਵਿਚ ਯਕੀਨ ਰੱਖਦਾ ਹੈ। ਉਸ ਵਿਚ ਕੋਈ ਆਕੜ ਨਹੀਂ। ਮਧੁਰ-ਭਾਸ਼ੀ, ਨਿਮਰ ਅਤੇ ਨਿਰਮਾਣ ਵਿਅਕਤੀ।

ਮੈਂ ਕਰਤਾਰ ਨੂੰ ਬਚਪਨ ਤੋਂ ਜਾਣਦਾ ਹਾਂ। ਜਦੋਂ ਉਹ ਛੋਟਾ ਜਿਹਾ ਸੀ, ਸਕੂਲ ਪੜ੍ਹਨ ਜਾਂਦਾ ਬੱਚਾ। ਉਹ ਥੋੜ੍ਹਾ ਵੱਡਾ ਹੋਇਆ ਤਾਂ ਆਸਾ ਸਿੰਘ ਸ਼ਾਹ ਦੀ ਹਵੇਲੀ ਵਿਚ ਅਸੀਂ ਗੋਲਾ ਵੀ ਸੁੱਟਦੇ ਰਹੇ। ਕਰਤਾਰ ਤੋਂ ਵੱਡਾ ਗੁਰਚਰਨ ਅਤੇ ਮੈਂ ਖੇਤਾਂ ਵਿਚ ਸਥਿਤ ਬਾਬਾ ਭਾਈ ਪਦਾਰਥ ਦੀ ਇਕਾਂਤ ਵਿਚ ਆਪਣੀ ਕਾਲਜੀ ਵਿਦਿਆ ਦੀ ਪੜ੍ਹਾਈ ਲਈ ਕਈ ਕਈ ਘੰਟੇ ਇਕੱਠੇ ਬੈਠਦੇ। ਗੁਰਚਰਨ ਛੋਟਾ ਹੋਣ ਕਰਕੇ ਸ਼ੁਰੂ ਤੋਂ ਹੀ ਮੇਰੀ ਇੱਜ਼ਤ-ਕਰਦਾ। ਪਿੱਛੋਂ ਸੁਰ ਸਿੰਘ ਦੇ ਹਾਈ ਸਕੂਲ ਵਿਚ ਕਈ ਸਾਲ ਪੜ੍ਹਾਉਂਦਾ ਰਿਹਾ ਹੋਣ ਕਰਕੇ ਪਰਿਵਾਰ ਦੇ ਬਾਕੀ ਜੀਆਂ ਦਾ ਵੀ ਮੇਰੇ ਨਾਲ ਮੇਲ-ਮਿਲਾਪ ਤੇ ਪਿਆਰ ਵਧਦਾ ਗਿਆ। ਛੋਟੇ ਬੱਚਿਆਂ ਨੂੰ ਦਾਖ਼ਲ ਕਰਾਉਣ, ਫੀਸਾਂ ਦੇਣ ਜਾਂ ਉਹਨਾਂ ਦੀ ਪੜ੍ਹਾਈ ਦਾ ਪਤਾ ਸੁਰ ਕਰਨ ਲਈ ਕਰਤਾਰ ਹੁਰਾਂ ਦੀ ਮਾਤਾ ਪ੍ਰੀਤਮ ਕੌਰ ਅਕਸਰ ਹੀ ਤੇ ਪਿਤਾ ਕਰਨੈਲ ਸਿੰਘ ਕਦੀ ਕਦੀ ਮੈਨੂੰ ਮਿਲਦੇ ਰਹਿੰਦੇ। ਕਰਤਾਰ ਹੁਰਾਂ ਦਾ ਸਭ ਤੋਂ ਵੱਡਾ ਭਰਾ ਗੁਰਦਿਆਲ ਤਾਂ ਜਿੰਨ੍ਹਾ ਚਿਰ ਪੜ੍ਹਦਾ ਰਿਹਾ—ਮੇਰਾ ਹਮ-ਜਮਾਤੀ ਹੀ ਰਿਹਾ। ਕਰਤਾਰ ਦੇ ਭਤੀਜੇ ਰਣਧੀਰ ਧੀਰਾ, ਨਰਬੀਰ, ਗੁਰ ਸੇਵਕ, ਨਿਰਮਲ ਸਾਬਾ ਸਭ ਮੇਰੇ ਕੋਲ ਪੜ੍ਹੇ।

ਸਾਡੀਆਂ ਇਹਨਾਂ ਸਾਂਝਾ ਨੇ ਸਾਨੂੰ ਪਰਿਵਾਰਿਕ ਤੌਰ 'ਤੇ ਵੀ ਨੇੜੇ ਲੈ ਆਂਦਾ। ਜਦੋਂ ਕਰਤਾਰ ਨੇ ਭਲਵਾਨੀ ਵਿਚ ਆਪਣਾ ਨਾਮ ਬਣਾਉਣਾ ਸ਼ੁਰੂ ਕੀਤਾ ਤਾਂ ਬਾਕੀ ਪਰਿਵਾਰ ਤੇ ਪਿੰਡ ਦੇ ਹਮਦਰਦ ਤੇ ਹਤਾਇਸ਼ੀ ਲੋਕਾਂ ਵਾਂਗ ਕਰਤਾਰ ਦੀਆਂ ਪ੍ਰਾਪਤੀਆਂ ਮੈਨੂੰ ਆਪਣੇ ਪਿੰਡ ਦੀਆਂ ਪ੍ਰਾਪਤੀਆਂ ਲੱਗਣ ਲੱਗੀਆਂ। ਸਮੇਂ-ਸਮੇਂ ਵੱਡੀਆਂ ਜਿੱਤਾਂ ਲਈ ਜਾਣ ਤੋਂ ਪਹਿਲਾਂ ਜਾਂ ਜਿੱਤ ਤੇ ਆਉਣ ਤੋਂ ਪਿੱਛੋਂ ਮੈਂ ਕਰਤਾਰ ਬਾਰੇ ਅਖ਼ਬਾਰਾਂ ਵਿਚ ਲਿਖਦਾ ਵੀ ਰਿਹਾ। ਕਰਤਾਰ ਦੀ ਤਾਰੀਫ਼ ਕਰਨਾ, ਮੈਨੂੰ ਆਪਣੀ ਤਾਰੀਫ਼ ਕਰਨ ਵਾਂਗ ਲੱਗਦਾ। ਆਪਣੇ ਮਾਂ-ਪਿਓ ਜਾਏ ਦੀ ਤਾਰੀਫ਼ ਕਰਨ ਵਾਂਗ ਲੱਗਦਾ। ਖੇਡਾਂ ਬਾਰੇ ਜਾਂ ਖਿਡਾਰੀਆਂ ਬਾਰੇ ਲਿਖਣਾ ਮੇਰਾ ਸ਼ੌਕ ਨਹੀਂ ਸੀ ਪਰ ਕਰਤਾਰ ਬਾਰੇ ਲਿਖਦਿਆਂ ਮੈਨੂੰ ਲੱਗਦਾ ਕਿ ਆਪਣੇ ਪਿੰਡ ਦੇ ਇਸ ਛਿੰਦੇ ਤੇ ਲਾਡਲੇ ਪੁੱਤ ਬਾਰੇ ਹੋਰ ਤਾਂ ਸਾਰੇ ਲਿਖਣ, ਜੰਮ ਜੰਮ ਲਿਖਣ......ਪਰ ਮੈਂ ਕਿਉਂ ਨਾ ਲਿਖਾਂ!

ਕਰਤਾਰ ਬਾਰੇ ਲਿਖ ਕੇ ਮੈਂ ਆਪਣਾ ਫ਼ਰਜ਼ ਪੂਰਾ ਕਰਦਾ ਰਿਹਾ ਸਾਂ। ਜਦੋਂ ੧੯੮੬ ਦੀਆਂ ਸਿਓਲ ਏਸ਼ੀਅਨ ਖੇਡਾਂ ਵਿਚੋਂ ਪੀ.ਟੀ.ਊਸ਼ਾ ਤੋਂ ਬਿਨਾਂ ਇੱਕੋ ਇੱਕ ਭਾਰਤੀ ਮਰਦ ਕਰਤਾਰ ਨੇ ਹੀ ਸੋਨ-ਤਮਗਾ ਜਿੱਤ ਕੇ ਲਿਆਂਦਾ ਤਾਂ ਉਹਦੀ ਚਾਰੇ ਪਾਸੇ ਜੈ ਜੈ ਕਾਰ ਹੋ ਉੱਠੀ। ਉਹਦੇ ਮਾਣ-ਸਨਮਾਨ ਹੋਣ ਲੱਗੇ। ਬੱਚੇ-ਬੱਚੇ ਨੂੰ ਉਹਦੇ ਨਾਂ ਦਾ ਪਤਾ ਚਲ ਗਿਆ। ਇਹ ਦਿਨ ਸਨ ਜਦੋਂ ਉਹਦੀ

ਪ੍ਰਸਿੱਧੀ ਸਿਖਰ 'ਤੇ ਪਹੁੰਚ ਗਈ ਸੀ। ਉਹ ਮਾਊਂਟ ਐਵਰੈਸਟ ਵਾਂਗ ਉੱਚਾ ਹੋ ਗਿਆ ਸੀ।

ਗੁਰਚਰਨ ਸਿੰਘ ਆਪਣੇ ਭਰਾਵਾਂ ਤੇ ਭਤੀਜਿਆਂ ਦੇ ਨਾਲ-ਨਾਲ, ਪਿੱਛੇ ਪਿੱਛੇ ਤੇ ਉਹਨਾਂ ਦੇ ਸਿਰ 'ਤੇ ਉੱਡਦਾ ਰਹਿੰਦਾ ਹੈ। ਜਿੰਨ੍ਹਾਂ ਉਹ ਉੱਚਾ ਉੱਡਦੇ ਹਨ ਓਨਾ ਹੀ ਗੁਰਚਰਨ ਉੱਚਾ ਹੁੰਦਾ ਹੈ। ਉਹਨੂੰ ਇਹ ਚੰਗਾ ਚੰਗਾ ਲੱਗਦਾ ਹੈ ਜਦੋਂ ਉਹ ਲੋਕਾਂ ਨੂੰ ਇਹ ਦੱਸਦਾ ਹੈ, "ਔਹ ਵੇਖੋ ਮੇਰੇ ਭਰਾਵਾਂ ਵੱਲ ਮੇਰੇ ਭਤੀਜਿਆਂ ਵੱਲ..... ਕਿਵੇਂ ਅਸਮਾਨਾਂ ਦੀ ਨੀਲੱਤਣ ਚੀਰਦੇ ਹੋਏ ਅਸਗਾਹ ਉਡਾਰੀਆਂ ਭਰਦੇ ਪਏ ਹਨ........"

ਉਹਨਾਂ ਨੂੰ ਉੱਚਾ ਵੇਖਣ ਵਿਖਾਉਣ ਦੀ ਤਾਂਘ ਅਧੀਨ ਹੀ ਉਸਨੇ ਉਦੋਂ ਮੈਨੂੰ ਆਖਿਆ, "ਭਾਜੀ! ਹੁਣ ਮੌਕਾ ਹੈ....ਜੇ ਤੁਸੀਂ ਕਿਤੇ ਕਰਤਾਰ ਦੀ ਜੀਵਨੀ ਲਿਖ ਦਿਓ ਤਾਂ ਕਮਾਲ ਹੋ ਜਾਵੇ..!" ਉਹਦੇ ਬੋਲਾਂ ਵਿਚ ਉਤਸ਼ਾਹ ਵੀ ਸੀ ਤੇ ਝਿਜਕ ਵੀ।

ਇਹਨੀਂ ਦਿਨੀ ਹੀ 'ਪੰਜਾਬੀ ਟ੍ਰਿਬਿਊਨ ਦੇ ਤਤਕਾਲੀਨ ਸੰਪਾਦਕ ਗੁਲਜ਼ਾਰ ਸਿੰਘ ਸੰਧੂ ਨੇ ਵਿਸ਼ੇਸ਼ ਵਿਅਕਤੀਆਂ ਨਾਲ ਕੀਤੀਆਂ ਜਾਂਦੀਆਂ ਮੁਲਾਕਾਤਾਂ ਵਾਲੇ ਕਾਲਮ 'ਖੁੱਲ੍ਹੀਆਂ ਗੱਲਾਂ' ਲਈ, ਮੈਨੂੰ ਕਰਤਾਰ ਨਾਲ ਲੰਮੀ ਮੁਲਾਕਾਤ ਕਰਕੇ 'ਪੰਜਾਬੀ ਟ੍ਰਿਬਿਊਨ' ਲਈ ਭੇਜਣ ਵਾਸਤੇ ਆਖਿਆ। ੨੫ ਜਨਵਰੀ ੧੯੯੨ ਦੇ ਅਖ਼ਬਾਰ ਵਿਚ ਉਹ ਮੁਲਾਕਾਤ ਛਪੀ ਤਾਂ ਪਾਠਕਾਂ ਤੇ ਖੇਡ-ਪ੍ਰੇਮੀਆਂ ਦੇ ਨਾਲ-ਨਾਲ ਕਰਤਾਰ ਹੁਰਾਂ ਨੂੰ ਵੀ ਉਹ ਬਹੁਤ ਪਸੰਦ ਆਈ। ਗੁਰਚਰਨ ਨੇ ਕਰਤਾਰ ਨਾਲ ਸੰਬੰਧਤ ਅਖ਼ਬਾਰਾਂ ਵਿਚ ਛਪੀਆਂ ਖ਼ਬਰਾਂ ਤੇ ਲੇਖਾਂ ਦੀਆਂ ਕਟਿੰਗਜ਼ ਨਾਲ ਭਰੇ ਚਾਰ ਰਜਿਸਟਰ ਮੈਨੂੰ ਮੇਰੇ ਘਰ ਲਿਆ ਫੜਾਏ।

"ਭਾ ਜੀ! ਤੁਹਾਡਾ ਲਿਖਿਆ ਪੜ੍ਹ ਕੇ ਸਾਡੇ ਖੇਡ ਹਲਕਿਆਂ ਨਾਲ ਜੁੜੇ ਲੋਕ ਵੀ ਇਹ ਚਾਹੁੰਦੇ ਹਨ ਕਿ ਤੁਸੀਂ ਹੀ ਕਰਤਾਰ ਦੀ ਜੀਵਨੀ ਲਿਖ ਸਕਦੇ ਹੋ।....ਇਹ ਹੁਣ ਤੁਸੀਂ ਵੇਖ ਲੋ.......ਕਰਤਾਰ ਤੁਹਾਡਾ ਵੀ ਛੋਟਾ ਭਰਾ ਹੈ......।"

ਗੁਰਚਰਨ ਲੱਖ ਠੀਕ ਕਹਿੰਦਾ ਸੀ, ਮੈਂ ਕਰਤਾਰ ਨੂੰ ਬਚਪਨ ਤੋਂ ਜਾਣਦਾ ਸਾਂ। ਉਹਦੇ ਪਰਿਵਾਰ ਤੇ ਪਿਛੋਕੜ ਨੂੰ ਵੀ ਪਰ ਫਿਰ ਵੀ ਮੈਂ ਇਹ ਜੀਵਨੀ ਲਿਖਣ ਲਈ ਆਪਣੇ ਮਨ ਨੂੰ ਤਿਆਰ ਨਾ ਕਰ ਸਕਿਆ। ਪਹਿਲਾ ਕਾਰਨ ਤਾਂ ਇਹ ਸੀ ਕਿ ਖੇਡਾਂ ਤੇ ਖਿਡਾਰੀਆਂ ਬਾਰੇ ਲਿਖਣਾ ਮੇਰਾ ਬੁਨਿਆਦੀ ਸ਼ੌਕ ਨਹੀਂ ਸੀ। ਦੂਜਾ ਮੇਰੇ ਮਨ ਵਿਚ ਅਚੇਤ ਹੀ ਇਹ ਅਹਿਸਾਸ ਵੀ ਹੁੰਦਾ ਕਿ ਜਿੰਨਾ ਸਮਾਂ ਮੈਂ ਜੀਵਨੀ ਲਿਖਣ ਲਈ ਲਾਉਣਾ ਹੈ, ਓਨੇ ਚਿਰ ਵਿਚ ਮੈਂ ਆਪਣੀ ਕੋਈ ਸਿਰਜਣਾਤਮਕ ਲਿਖਤ ਕਿਉਂ ਨਾ ਲਿਖਾਂ! ਤੀਜਾ ਤੇ ਮਹੱਤਵਪੂਰਨ ਪਹਿਲੂ ਇਹ ਵੀ ਸੀ ਕਿ ਖੇਡ-ਜਗਤ ਕੋਲ ਸਰਵਣ ਸਿੰਘ ਢੁਡੀਕੇ ਵਰਗੇ ਇਸ ਖੇਤਰ ਦੇ ਸ਼ਾਹ-ਸਵਾਰ ਤੇ ਮਾਣ-ਯੋਗ ਲੇਖਕ ਵੀ ਸਨ। ਮੇਰੀ ਇੱਛਾ ਸੀ ਕਿ ਕਰਤਾਰ ਦੀ ਜੀਵਨੀ ਸਰਵਣ ਸਿੰਘ ਹੀ ਲਿਖੇ। ਜਿੱਡਾ ਵੱਡਾ ਭਲਵਾਨ ਓਡੇ ਉੱਚੇ ਪਾਏ ਦਾ ਹੀ ਖੇਡ ਲੇਖਕ।

ਇੰਜ ਇਹ ਜੀਵਨੀ ਲਿਖਣੀ ਦਸ ਸਾਲ ਪਿੱਛੇ ਪੈ ਗਈ। ਇਹਨਾਂ ਸਾਲਾ ਵਿਚ ਗੁਰਚਰਨ ਤੇ ਕਰਤਾਰ ਹੁਰੀਂ ਜਦੋਂ ਦੇਸ਼-ਵਿਦੇਸ਼ ਜਾਂਦੇ ਤਾਂ ਮੈਨੂੰ ਜਾਨਣ ਵਾਲੇ ਤੇ ਪੜ੍ਹਨ ਵਾਲੇ ਉਹਨਾਂ ਤੋਂ ਮੇਰੇ ਬਾਰੇ ਪੁੱਛਦੇ। ਮੇਰੀਆਂ ਲਿਖਤਾਂ ਦੀ ਉਹਨਾਂ ਕੋਲ ਪਰਸੰਸਾ ਕਰਦੇ। ਜਦੋਂ ਕੋਈ ਬਾਹਰਲੇ ਮੁਲਕਾਂ ਤੋਂ ਕਰਤਾਰ ਹੁਰਾਂ ਨੂੰ ਮਿਲਣ ਆਉਂਦਾ ਤੇ ਉਹ ਮੈਨੂੰ ਵੀ ਮਿਲਦਾ ਤਾਂ ਆਖਦਾ,"ਭਲਵਾਨ ਹੁਰੀਂ ਆਖਦੇ ਨੇ...ਤੁਸੀਂ ਇਹਨਾਂ ਦੀ ਜੀਵਨੀ ਲਿਖ ਰਹੇ ਓ.....ਬੜੀ ਚੰਗੀ ਗੱਲ ਹੈ.....ਤੁਸੀਂ ਦੋਵੇਂ ਸੁਰ ਸਿੰਘੀਏ ਆਪੋ ਆਪਣੇ ਖੇਤਰਾਂ ਦੇ ਰੁਸਤਮ ਓ। ਜਦੋਂ ਦੋ ਚੰਗੀਆਂ ਪ੍ਰਤਿਭਾਵਾਂ ਦਾ ਸੁਮੇਲ ਹੋਊ ਤਾਂ ਬੜੀ ਵਧੀਆ ਚੀਜ਼ ਲਿਖੀ ਜਾਊ......"

ਮੈਂ ਚੁੱਪ ਰਹਿੰਦਾ। ਹਾਮੀਂ ਨਾ ਭਰਦਾ। ਪਰ ਮੇਰੀ ਗੱਲ ਤੋਂ ਮੇਰੀ 'ਨਾਂਹ' ਵੀ ਪਰਗਟ ਨਾ ਹੁੰਦੀ। ਦਸ ਸਾਲ ਉਹਨਾਂ ਮੇਰੇ ਤੋਂ ਆਸ ਲਾਈ ਰੱਖੀ ਤੇ ਦਸ ਸਾਲ ਮੈਂ ਵੀ ਉਹਨਾਂ ਨੂੰ ਪੱਕੀ 'ਨਾਂਹ' ਨਾ ਕਰਕੇ ਨਿਰਾਸ਼ ਨਾ ਕੀਤਾ। ਅਸੀਂ ਦੋਵੇਂ ਧਿਰਾਂ ਹੱਸ ਕੇ ਇਸ ਦੇਰੀ ਨੂੰ ਆਪਣੀ ਨਾ ਮਿਲ ਸਕਣ ਵਾਲੀ 'ਵਿਹਲ' ਦੇ ਸਿਰ ਮੜ੍ਹ ਛੱਡਦੇ। ਮੈਂ ਲੱਖ ਕਰਤਾਰ ਨੂੰ ਜਾਣਦਾ ਹੋਵਾਂ-ਪਰ ਆਖ਼ਰ ਜੀਵਨ-ਕਹਾਣੀ ਲਿਖਣੀ ਸੀ। ਉਸ ਨਾਲ ਲੰਮੀਆਂ ਮੇਲ-ਮੁਲਾਕਾਤਾਂ ਤੋਂ ਬਿਨਾਂ ਇਹ ਸੰਭਵ ਨਹੀਂ ਸੀ ਹੋਣਾ।

"ਠੀਕ ਹੈ....ਭਾਜੀ.....ਤੁਸੀਂ ਵੀ ਬੜੇ ਰੁਝੇ ਹੋਏ ਬੰਦੇ ਓ.....ਤੇ ਸਾਨੂੰ ਵੀ ਵਿਹਲ ਨਹੀਂ ਮਿਲਦੀ.......ਪਰ ਕਿਤੇ ਟਾਈਮ ਕੱਢੀਏ......ਜਦੋਂ ਅਸੀਂ ਵੀ ਵਿਹਲੇ ਹੋਈਏ.......ਤੇ ਤੁਸੀਂ ਵੀ ਵਿਹਲੇ ਹੋਵੇ....." ਉਹ ਅਕਸਰ ਆਖ ਛੱਡਦੇ ਪਰ ਅਸੀਂ 'ਟਾਈਮ ਨਾ ਕੱਢ ਸਕਦੇ।' ਮੈਂ ਤਾਂ ਅੰਦਰੋਂ ਚਾਹੁੰਦਾ ਹੀ ਸਾਂ ਕਿ ਟਾਈਮ ਇਹਨਾਂ ਤੋਂ ਨਾ ਹੀ ਨਿਕਲੇ। 'ਨਾਂਹ' ਮੈਂ ਉਹਨਾਂ ਨੂੰ ਕਰਨਾਂ ਨਹੀਂ ਸਾਂ ਚਾਹੁੰਦਾ ਤੇ ਲਿਖਣ ਦੀ ਮੇਰੀ ਮਰਜ਼ੀ ਨਹੀਂ ਸੀ।

ਉਧਰੋਂ ਸਰਵਣ ਸਿੰਘ ਨੇ ਵੀ ਉਹਨਾਂ ਨੂੰ ਕਹਿ ਦਿੱਤਾ ਕਿ ਜੇ ਕਰਤਾਰ ਦੀ ਜੀਵਨੀ ਵਰਿਆਮ ਲਿਖੇ ਤਾਂ ਹੋਰ ਕੀ ਚਾਹੀਦਾ ਹੈ। ਤੇ ਫਿਰ ਪਿਛਲੇ ਕਈ ਮਹੀਨਿਆਂ ਤੋਂ ਗੁਰਚਰਨ

ਜਦੋਂ ਆਉਂਦਾ ਜਾਂ ਮਿਲਦਾ ਤਾਂ ਮੋਹ ਭਰੀ ਜ਼ਿਦ ਨਾਲ ਆਖਦਾ, "ਭਾ ਜੀ ਕੱਢੋ ਹੁਣ ਟੈਮ........।"

"ਭਲਵਾਨੋਂ। ਟੈਮ ਤੁਹਾਡੇ ਕੋਲ ਆਪ ਨਹੀਂ ਹੈਗਾ ਤੇ ਮੇਰੇ 'ਤੇ ਐਵੇਂ ਸੁਹਾਗਾ ਫੇਰੀ ਜਾਂਦੇ ਓ....." ਮੈਂ ਉੱਤੋਂ ਦੀ ਵਲਿਆ।

ਪਰ ਉਹਨਾਂ ਨੂੰ ਉੱਤੋਂ ਉੱਤੋਂ 'ਵਲ਼ਣ' ਵਾਲਾ ਮੈਂ ਆਪ ਹੀ ਇਕ ਦਿਨ ਵਲ਼ਿਆ ਗਿਆ। ਗੁਰਚਰਨ ਤੇ ਉਹਦੀ ਪਤਨੀ ਇੰਦਰਜੀਤ—ਜੋ ਆਪ ਵੀ ਗੁਰਚਰਨ ਵਾਂਗ ਬੜੀ ਮਿਲਾਪੜੀ ਹੈ ਤੇ ਮੇਰੀ ਪਤਨੀ ਨਾਲ ਉਹਦੀ ਚੰਗੀ ਬਣਦੀ ਹੈ—ਕਈ ਵਾਰ ਸਾਡੇ ਵੱਲ ਆ ਚੁੱਕੇ ਸਨ। ਹੁਣ ਸਾਡਾ ਜਾਣਾ ਵੀ ਤਾਂ ਬਣਦਾ ਸੀ। ਇਕ ਦਿਨ ਮੈਂ ਤੇ ਮੇਰੀ ਪਤਨੀ ਰਜਵੰਤ ਕਰਤਾਰ ਹੁਰਾਂ ਦੇ ਘਰ 'ਸਦ-ਭਾਵਨਾ' ਫੇਰੀ 'ਤੇ ਗਏ। ਸਾਰੇ ਪਰਿਵਾਰ ਨਾਲ ਮਿਲੇ ਬੈਠੇ। ਤੁਰਨ ਲੱਗੇ ਤਾਂ ਗੁਰਚਰਨ ਫਿਰ ਕਹਿਣ ਲੱਗਾ, "ਭਾ ਜੀ, ਕਿਤੇ ਕੱਢੋ ਟੈਮ......."

ਮੈਂ ਹੱਸ ਪਿਆ।

ਕਰਤਾਰ ਵੀ ਕੋਲੋਂ ਕਹਿਣ ਲੱਗਾ, "ਜੇ ਅਗਲੇ ਦਿਨੀਂ ਵਿਹਲੇ ਹੋਵੋ ਤਾਂ ਅਸੀਂ ਤੁਹਾਡੇ ਘਰ ਆ ਜਾਇਆ ਕਰਾਂਗੇ। ਤੁਸੀਂ ਪੁੱਛ ਪੁਛਾ ਲੋ ਗੱਲਾਂ ਬਾਤਾਂ। ਹੁਣ ਇਹ ਕੰਢਾ ਕੱਢ ਈ ਦਈਏ......."

ਮੈਂ ਅਜੇ ਹੱਸ ਕੇ ਪਹਿਲਾਂ ਵਾਂਗ ਹੀ ਹਾਸੇ ਵਿੱਚ ਗੱਲ ਗਵਾਉਣ ਲੱਗਾ ਸਾਂ ਕਿ ਕੋਲੋਂ ਮੇਰੀ ਪਤਨੀ ਰਜਵੰਤ ਕਹਿਣ ਲੱਗੀ, "ਭਾ ਜੀ! ਕੱਢਣਗੇ ਟੈਮ....ਟਾਈਮ ਹੁੰਦਾ ਕਿਥੇ ਆ! ਟੈਮ ਤਾਂ ਸਦਾ ਕੱਢਣਾ ਪੈਂਦੈ....ਲਿਖਣਗੇ.....ਲਿਖਣਗੇ ਕਿਉਂ ਨਹੀਂ? ਆਪਣੇ ਭੈਣ-ਭਰਾ ਲਈ ਨਹੀਂ ਲਿਖਣਾ ਤਾਂ ਕੀਹਦੇ ਲਈ ਲਿਖਣਾ.....ਜ਼ਰੂਰ ਲਿਖਣਗੇ।"

ਉਧਰੋਂ ਹਟ ਕੇ ਉਹ ਮੇਰੇ ਵੱਲ ਹੋਈ, "ਤੁਸੀਂ ਵੀ ਕੀ ਕਰਦੇ ਓ....ਕਰੋ ਕੰਮ ਹੁਣ। ਤੁਸੀਂ ਫ਼ਿਕਰ ਨਾ ਕਰੋ ਭਾ ਜੀ....ਕੱਢਣਗੇ ਟੈਮ ਇਹ....ਕੱਢਣਗੇ ਕਿਉਂ ਨਹੀਂ?"

ਹੁਣ ਮੈਂ ਕੁੱਝ ਕਹਿਣ ਜੋਗਾ ਵੀ ਨਹੀਂ ਸਾਂ! ਮੈਂ ਹਥਿਆਰ ਸੁੱਟ ਦਿੱਤੇ। ਅਸਲ ਵਿੱਚ ਰਜਵੰਤ ਦੇ ਮਨ ਵਿੱਚ ਪਿੰਡ ਦੇ ਸ਼ਰੀਕੇ ਭਾਈਚਾਰੇ ਵਾਲਾ ਅਹਿਸਾਸ ਵੀ ਘਰ ਗਿਆ ਸੀ। ਦਸ ਸਾਲ ਪਹਿਲਾਂ ਦਿੱਤੇ ਕਰਤਾਰ ਬਾਰੇ ਛਪੇ ਲੇਖਾਂ ਮੁਲਾਕਾਤਾਂ ਦੇ ਰਜਿਸਟਰ ਤਿੰਨ ਚਾਰ ਸਾਲ ਬਾਅਦ ਜਦੋਂ ਮੇਰੇ ਵੱਲੋਂ ਕੁਝ ਵੀ ਨਾ ਕਰਨ ਪਿੱਛੋਂ ਉਹ ਕਿਸੇ ਬਹਾਨੇ ਨਾਲ ਗੁਰਚਰਨ ਮੇਰੇ ਕੋਲੋਂ ਵਾਪਸ ਲੈ ਗਿਆ ਸੀ ਤਾਂ ਉਦੋਂ ਵੀ ਰਜਵੰਤ ਨੇ ਕਿਹਾ ਸੀ, "ਉਹ ਤੁਹਾਡਾ ਏਨਾ ਮਾਣ-ਤਾਣ ਕਰਦੇ ਨੇ।....ਇੱਜ਼ਤ ਕਰਦੇ ਨੇ.....ਤੁਸੀਂ ਕੁਝ ਵੀ ਨਾ ਲਿਖ ਕੇ ਤੇ ਤਿੰਨ ਸਾਲਾਂ ਪਿੱਛੋਂ ਰਜਿਸਟਰ ਵਾਪਸ ਕਰਕੇ ਚੰਗਾ ਨਹੀਂ ਕੀਤਾ। ਅਕਸਰ ਆਪਣਾ ਪਿੰਡ ਦਾ ਭਾਈਚਾਰਾ ਵੀ ਤਾਂ ਹੈ....ਆਪਣੇ ਪਿੰਡ ਨੂੰ ਤੁਸੀਂ ਏਨਾ ਪਿਆਰ ਕਰਦੇ ਓ....ਤੇ ਹੁਣ ਲਿਖਣੋਂ ਝਿਜਕਦੇ ਜੇ....ਹਾਇ ਆਪਣਾ ਪਿੰਡ।...." ਸਹੁਰੇ ਪਿੰਡ ਵਿਚ ਉਸਨੂੰ ਬੜਾ ਆਦਰ ਤੇ ਪਿਆਰ ਮਿਲਿਆ ਸੀ। ਆਪਣੇ ਜੱਟ ਭਾਈਚਾਰੇ ਨੂੰ ਛੱਡ ਕੇ ਹਿੰਦੂ ਭਾਈਚਾਰੇ ਦੇ ਬਜ਼ੁਰਗ ਲੋਕ ਲਾਭ ਚੰਦ, ਵੇਦ ਪ੍ਰਕਾਸ਼, ਗੁਰਲਾਲ ਸ਼ਾਹ ਆਦਿ...ਜਿਹੜੇ ਸਾਡੇ ਆਂਢ ਗੁਆਂਢ ਵਿੱਚ ਵੱਡੀ ਗਿਣਤੀ ਵਿੱਚ ਵਸਦੇ ਸਨ—ਉਸਨੂੰ 'ਧੀਏ ਰਾਣੀਏ! ਨੇਕ ਕੁੱਖ ਦੀ ਜਾਈਏ ਕਹਿ ਕੇ ਮਾਣ ਦੇਂਦੇ।' ਜਦੋਂ ਪਿੰਡ ਛੱਡ ਤੇ ਜਲੰਧਰ ਆ ਕੇ ਵਸਣ ਦੀ ਤਿਆਰੀ ਕੀਤੀ ਤਾਂ ਆਂਢਣਾਂ-ਗੁਆਂਢਣਾਂ ਉਹਦੇ ਗੱਲ ਲੱਗ ਕੇ ਰੋਣ ਲੱਗੀਆਂ।

ਰਜਵੰਤ ਵੀ ਉਥੇ ਸਕੂਲ ਅਧਿਆਪਕਾ ਸੀ। ਇੰਜ ਪਿੰਡ ਦੇ ਲੋਕਾਂ ਵੱਲੋਂ ਧੀ ਭੈਣ ਵਾਂਗ ਮਿਲਿਆ ਪਿਆਰ ਸਤਿਕਾਰ ਉਹਨੂੰ ਅੱਜ ਵੀ ਝਕਝੋਰ ਗਿਆ। ਕਰਤਾਰ ਬਾਰੇ ਲਿਖਣਾ ਉਸਨੂੰ ਅੱਧਿ ਆਪਣੇ ਪੇਕਿਆਂ ਦੇ ਪਿੰਡ (ਢਿਲੋਂਆਂ ਦਾ ਪਿੰਡ ਹੋਣ ਕਰਕੇ) ਤੇ ਅੱਧ ਸਹੁਰਿਆਂ ਦੇ (ਸੰਧੂਆਂ ਵੱਲ ਵਿਆਹੀ ਹੋਣ ਕਰਕੇ) ਪਿੰਡ ਬਾਰੇ ਲਿਖਣ ਵਾਂਗ ਲੱਗਦਾ ਸੀ। ਉਸ ਪਿੰਡ ਦੀ ਮੁਹੱਬਤ ਦਾ ਕਰਜ਼ਾ ਲਾਹੁਣ ਵਾਂਗ ਲੱਗਦਾ ਸੀ।

ਵਾਅਦਾ ਤਾਂ ਮੈਂ ਉਥੇ ਹੀ ਕਰ ਆਇਆ ਸਾਂ ਪਰ ਰਜਵੰਤ ਦੇ ਭਾਵੁਕ ਤਰਕ ਨੇ ਮੈਨੂੰ ਦਿਲੋਂ-ਮਨੋਂ ਇਸ ਕਾਰਜ ਲਈ ਤਿਆਰ ਕਰ ਦਿੱਤਾ। ਹੁਣ ਰਜਵੰਤ ਵੱਲੋਂ ਤੇ ਪਰਿਵਾਰਕ ਜ਼ਿੰਮੇਵਾਰੀਆਂ ਵੱਲੋਂ ਤਾਂ ਮੈਂ ਮੁਕਤ ਹੋ ਗਿਆ ਸਾਂ ਪਰ ਕਰਤਾਰ ਨੂੰ ਵੱਧ ਤੋਂ ਵੱਧ ਜਾਨਣ ਤੇ ਉਹਦੇ ਬਾਰੇ ਚੰਗੀ ਕਿਤਾਬ ਲਿਖਣ ਲਈ ਮੈਨੂੰ ਸਖ਼ਤ ਮਿਹਨਤ ਕਰਨੀ ਪੈਣੀ ਸੀ। ਮੈਂ ਸੋਚਿਆ, ਹੁਣ ਮੈਂ ਇਹ ਕਿਤਾਬ ਫ਼ਰਜ ਸਮਝ ਕੇ ਲਿਖਣੀ ਹੈ—ਕਰਤਾਰ ਹੁਰਾਂ 'ਤੇ 'ਅਹਿਸਾਨ' ਕਰਨ ਲਈ ਨਹੀਂ। ਇਸ 'ਅਹਿਸਾਨ' ਦਾ ਰੰਚਕ ਮਾਤਰ ਵੀ ਅਹਿਸਾਸ ਕਰਤਾਰ ਨੂੰ ਨਾ ਹੋਵੇ। ਇਸ ਲਈ ਮੈਂ ਉਸਨੂੰ ਆਪਣੇ ਘਰ ਆਕੇ ਮੇਲ ਮੁਲਾਕਾਤਾਂ ਕਰਨ ਤੇ ਦੱਸਣ-ਪੁੱਛਣ ਲਈ ਆਉਣ ਦੀ ਥਾਂ ਉਸ ਵੱਲ ਆਪ ਜਾਣ ਦਾ ਫ਼ੈਸਲਾ ਕੀਤਾ। ਮੈਂ ਰੋਜ਼ ਸ਼ਾਮ ਨੂੰ ਤਿੰਨ ਚਾਰ ਘੰਟੇ ਕਰਤਾਰ, ਗੁਰਚਰਨ ਤੇ ਉਹਨਾਂ ਦਾ ਪਰਿਵਾਰ ਦੇ ਜੀਆਂ ਕੋਲ ਬੈਠਦਾ। ਉਸਦੇ ਬਚਪਨ ਤੋਂ ਲੈ ਕੇ ਹੁਣ ਤੱਕ ਉਹਦਾ ਪੂਰਾ ਜੀਵਨ ਛਾਣਨ-ਪੁਣਨ ਲਈ ਮੈਂ ਲਗਭਗ ਤਿੰਨ ਮਹੀਨੇ ਰੋਜ਼ ਹੀ ਉਹਨਾਂ ਕੋਲ ਜਾਂਦਾ ਰਿਹਾ। ਕੱਲੇ ਕੱਲੇ ਪਰਿਵਾਰ ਦੇ ਜੀਅ ਤੋਂ ਲੰਮੀਆਂ ਜਾਣਕਾਰੀਆਂ ਹਾਸਲ

ਕੀਤੀਆਂ। ਕੁਸ਼ਤੀ-ਖੇਤਰ ਵਿੱਚ ਸ਼ੁਰੂ ਤੋਂ ਹੁਣ ਤੱਕ ਉਸ ਨਾਲ ਜੁੜੇ ਭਲਵਾਨਾਂ, ਕੋਚਾਂ ਤੇ ਉਸਦੇ ਪ੍ਰਸੰਸਕਾਂ ਨਾਲ ਲੰਮੀਆਂ ਮੁਲਾਕਾਤਾਂ ਕੀਤੀਆਂ। ਦਿੱਲੀ ਦੇ ਗੁਰੂ-ਹਨੂਮਾਨ ਦੇ ਅਖਾੜੇ ਤੱਕ ਵੀ ਚੱਕਰ ਮਾਰੇ। ਕਰਤਾਰ ਬਾਰੇ ਹੁਣ ਤੱਕ ਜੋ ਕੁੱਝ ਪੁੱਛਿਆ ਗਿਆ—ਉਹ ਮੈਂ ਨਾਲ ਦੇ ਨਾਲ 'ਟੇਪਰਿਕਾਰਡ' ਕਰੀ ਜਾਂਦਾ। ਜਦੋਂ ਕੱਚੇ ਖਰੜੇ ਦੇ ਰੂਪ ਵਿੱਚ ਮੈਂ ਉਹ ਕੈਸਿਟਾਂ ਕਾਗਜ਼ਾਂ 'ਤੇ ਉਤਾਰੀਆਂ ਤਾਂ ਛੇ-ਸੱਤ ਸੌ ਪੁਸਤਕੀ ਪੰਨੇ ਲਿਖੇ ਗਏ। ਹੁਣ ਮਿਲੀ ਜਾਣਕਾਰੀ ਨੂੰ ਸੋਧਣਾ, ਛਾਂਟਣਾ ਤੇ ਤਰਤੀਬ ਦੇਣੀ ਸੀ। ਹੁਣ ਤੱਕ ਕਰਤਾਰ ਬਾਰੇ ਸਾਰੇ ਛਪੇ ਮਸਾਲੇ ਦਾ ਘੋਖਵਾਂ ਅਧਿਐਨ ਕਰਨਾ ਸੀ। ਇਹ ਕੁਝ ਕਰਨ ਲਈ ਮੈਨੂੰ ਰੋਜ਼ਾਨਾ ਦਸ ਤੋਂ ਬਾਰਾਂ ਤੋ ਕਈ ਵਾਰ ਚੌਦਾਂ ਘੰਟੇ ਕੰਮ ਕਰਨਾ ਪਿਆ। ਕੁਝ ਦਿਨ ਤਾਂ ਅਜਿਹੇ ਵੀ ਆਏ ਕਿ ਮੈਂ ਆਪਣੇ ਲਿਖਣ ਕਮਰੇ ਵਿਚੋਂ ਵੀ ਸਾਰੀ ਦਿਹਾੜੀ ਬਾਹਰ ਨਾ ਨਿਕਲ ਸਕਿਆ। ਘਰ ਪਰਿਵਾਰ ਦਾ ਕੋਈ ਕੰਮ ਮੇਰੇ ਜਿੰਮੇ ਨਹੀਂ ਸੀ ਰਹਿ ਗਿਆ। ਰਜਵੰਤ ਆਪਣੀ ਕਮਿਟਮੈਂਟ ਨਿਭਾ ਰਹੀ ਸੀ। ਮੈਨੂੰ ਲਿਖਦੇ ਨੂੰ ਹੀ ਉਹ ਜੂਸ, ਸ਼ਰਦਾਈ, ਨਿੰਬੂ-ਪਾਣੀ ਤੇ ਪਰਸ਼ਾਦਾ ਫੜਾਉਂਦੀ ਰਹੀ। ਬੱਚਿਆਂ ਦਾ, ਪ੍ਰਾਹੁਣਿਆਂ ਦਾ ਤੇ ਉਹਦਾ ਆਪਣਾ ਬੋਲ-ਬਾਣੀ ਮੇਰੇ ਨਾਲ ਇਕ ਤਰ੍ਹਾਂ ਬੰਦੀ ਹੀ ਸੀ। ਇਖਲਾਕੀ ਸਹਾਇਤਾ ਤੋਂ ਬਿਨਾਂ ਸਾਰੇ ਪਰਿਵਾਰ ਦੇ ਕੰਮ ਆਪਣੇ ਸਿਰ 'ਤੇ ਲੈ ਕੇ ਮੇਰੇ ਘਰ ਦੇ ਜੀਆਂ ਨੇ ਮੈਨੂੰ ਜੀਵਨੀ ਲਿਖਣ ਲਈ ਵਿਹਲਾ ਕਰ ਦਿੱਤਾ ਸੀ। ਮੇਰਾ ਲੜਕਾ ਸੁਪਨਦੀਪ ਮਜ਼ਾਕ ਕਰਦਾ, "ਭਲਵਾਨਾਂ ਬਾਰੇ ਲਿਖਦੇ ਲਿਖਦੇ ਆਪ ਹੀ ਭਲਵਾਨ ਨਾ ਬਣ ਜਾਇਓ!"

ਮੈਂ ਭਲਵਾਨ ਤਾਂ ਨਹੀਂ ਸਾਂ ਬਣ ਸਕਦਾ ਪਰ ਇਹਨਾਂ ਦਿਨਾਂ ਵਿੱਚ ਮੈਂ ਸਾਧਨਾਂ ਭਲਵਾਨ ਵਾਂਗ ਹੀ ਕੀਤੀ। ਕਾਰਣ ਸਪੱਸ਼ਟ ਸੀ ਕਿ ਮੈਂ ਚਾਹੁੰਦਾ ਸਾਂ ਕਿ ਮੇਰੀ ਲਿਖਤ 'ਭਲਵਾਨੀ ਸਪਿਰਟ' ਵਾਲੀ ਬਣ ਸਕੇ। ਮੈਂ ਇਹ ਵੀ ਚਾਹੁੰਦਾ ਸਾਂ ਕਿ ਇਸ ਜੀਵਨੀ ਵਿਚੋਂ ਕਰਤਾਰ ਦਾ ਪਰਿਵਾਰ ਉਸਦਾ ਪਿਛੋਕੜ, ਉਸਦਾ ਚੌਗਿਰਦਾ, ਉਸਦੀ ਸਾਧਨਾ, ਉਸ ਅੰਦਰਲਾ ਭਲਵਾਨ ਅਤੇ ਇਨਸਾਨ ਸੰਪੂਰਨ ਰੂਪ ਵਿਚ ਨਜ਼ਰ ਆਵੇ। ਪਰ ਕਦੀ ਸੰਪੂਰਨ ਵੀ ਕੁਝ ਹੋਇਆ ਹੈ! ਸ਼ਿਵ ਕੁਮਾਰ ਨੇ ਲਿਖਿਆ ਸੀ, 'ਏਥੇ ਸਭ ਅਪੂਰਨ ਪੂਰਨ ਕੋਈ ਨਹੀਂ।' ਫਿਰ ਵੀ ਮੇਰੇ ਲਿਖੇ ਨੂੰ ਕਰਤਾਰ ਤੇ ਗੁਰਚਰਨ ਹੋਰੀਂ ਆਪਣੇ ਦੋਸਤਾਂ ਮਿੱਤਰਾਂ ਨੂੰ ਨਾਲ ਦੇ ਨਾਲ ਹੀ ਦਿਖਾਈ ਪੜ੍ਹਾਈ ਜਾਂਦੇ ਤੇ 'ਕਮਾਲ ਹੋ ਗਈ'......'ਬੜੀ ਚੀਜ਼ ਬਣੇਗੀ' ਦੇ ਵਿਸ਼ੇਸ਼ਣ ਲਾ ਕੇ ਮੈਨੂੰ ਵਡਿਆਉਂਦੇ ਵੀ ਰਹੇ।

ਪਰ ਹੁਣ ਜਦੋਂ ਇਹ 'ਜੀਵਨੀ' ਪਾਠਕਾਂ ਦੇ ਹੱਥਾਂ ਵਿੱਚ ਜਾ ਰਹੀ ਹੈ ਤਾਂ ਮੈਨੂੰ ਲੱਗਦਾ ਹੈ ਇਸਦਾ ਅਸਲੀ ਮੁੱਲ ਤਾਂ ਹੁਣ ਹੀ ਪੈਣਾ ਹੈ? ਚੰਗੀ ਲੱਗੀ ਤਾਂ ਸਮਝਾਂਗਾ ਮੇਰੀ 'ਘਾਲ ਥਾਏ' ਪਈ।' ਨਾ ਚੰਗੀ ਲੱਗੀ ਤਾਂ ਪੁਸਤਕ ਬੰਦ ਕਰਕੇ ਪਾਠਕ ਇਕ ਪਾਸੇ ਰੱਖ ਦੇਣਗੇ। ਜਿਵੇਂ ਵੀ ਹੋਵੇ.....ਮੈਂ ਕੁਝ ਨਹੀਂ ਕਰ ਸਕਾਂਗਾ!

ਮੈਂ ਤਾਂ ਸਿਰਫ਼ ਏਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਮੈਂ ਇਸ ਜੀਵਨੀ ਨੂੰ ਮੁਕੰਮਲ ਕਰਨ ਲਈ ਹਰ ਹੀਲਾ ਕੀਤਾ ਹੈ। ਇਸ ਲਈ ਨਹੀਂ ਕਿ ਇਹ ਕਰਤਾਰ ਬਾਰੇ ਹੈ ਸਗੋਂ ਇਸ ਲਈ ਵੀ ਕਿ ਇਸ ਉਤੇ ਲੇਖਕ ਦੇ ਤੌਰ 'ਤੇ ਮੇਰਾ ਨਾਂ ਵੀ ਛਪਣਾ ਹੈ। ਮੇਰੇ ਨਾਂ 'ਤੇ ਮਾੜੀ ਲਿਖਤ ਛਪਣੀ ਮੈਨੂੰ ਕਦੀ ਵੀ ਪਰਵਾਨ ਨਹੀਂ ਹੋਈ! ਕਿਸੇ ਖਿਡਾਰੀ ਬਾਰੇ ਲਿਖਣਾ ਮੇਰੇ ਆਪਣੇ ਖੇਤਰ ਤੋਂ ਬਾਹਰ ਜਾਣ ਵਾਲੀ ਗੱਲ ਸੀ। ਇਸ ਖੇਤਰ ਵਿੱਚ ਵੀ ਮੇਰੀ ਕਲਮ ਕੁਝ ਕਰ ਸਕਣ ਦੇ ਸਮਰੱਥ ਹੋਈ ਹੈ ਜਾਂ ਨਹੀਂ-ਇਹ ਦੱਸਣਾ ਇਸ ਪੁਸਤਕ ਦੇ ਪਾਠਕਾਂ ਦਾ ਕੰਮ ਹੈ। ਮੈਂ ਤਾਂ ਆਪਣੇ ਹਿੱਸੇ ਦਾ ਕੰਮ ਕਰ ਦਿੱਤਾ ਹੈ।

ਮੈਂ ਕਰਤਾਰ, ਗੁਰਚਰਨ, ਸਰਵਣ, ਗੁਰਦਿਆਲ, ਅਮਰ ਤੇ ਬਾਬਾ ਪ੍ਰੀਤਮ ਕੌਰ ਤੇ ਕਰਤਾਰ ਦੀ ਪਤਨੀ ਗੁਰਿੰਦਰ ਦਾ ਧੰਨਵਾਦੀ ਹਾਂ ਜਿਨ੍ਹਾਂ ਤੋਂ ਕਰਤਾਰ ਬਾਰੇ ਵੱਡਮੁੱਲੀ ਜਾਣਕਾਰੀ ਮਿਲੀ। ਪਹਿਲਵਾਨ ਨਾਜ਼ਰ ਸਿੰਘ, ਨੈਸ਼ਨਲ ਕੋਚ ਪਿਆਰਾ ਰਾਮ ਸੌਂਧੀ, ਪਹਿਲਵਾਨ ਕੰਵਲਜੀਤ ਸਿੰਘ, ਗੁਰੂ ਹਨੂਮਾਨ, ਸੁਦੇਸ਼ ਉਲੰਪੀਅਨ, ਜਗਮਿੰਦਰ ਪਹਿਲਵਾਨ ਦਾ ਵਿਸ਼ੇਸ਼ ਤੌਰ 'ਤੇ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਕਰਤਾਰ ਦੀ ਸ਼ਖ਼ਸੀਅਤ ਬਾਰੇ ਨਿੱਜੀ ਤੇ ਬਾਰੀਕ ਜਾਣਕਾਰੀ ਦਿੱਤੀ। ਕਰਤਾਰ ਦੇ ਉਹ ਹੋਰ ਸਭ ਦੋਸਤ, ਮਿੱਤਰ ਵੀ ਮੇਰੇ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਕਰਤਾਰ ਦਾ ਕੋਈ ਨਾ ਕੋਈ ਲੁਕਿਆ ਕੋਨਾਂ ਮੇਰੀਆਂ ਨਜ਼ਰਾਂ ਅੱਗੇ ਲਿਆਂਦਾ। ਖੇਡ-ਪੱਤਰਕਾਰ ਲਾਭ ਸਿੰਘ ਸੰਧੂ ਨੂੰ ਵੀ ਯਾਦ ਕਰਨਾ ਬਣਦਾ ਹੈ ਜਿਸਦਾ ਕਰਤਾਰ ਬਾਰੇ ਕੀਤਾ ਖੋਜ ਕਾਰਜ ਮੈਨੂੰ ਇਹ ਜੀਵਨੀ ਲਿਖਣ ਵਿੱਚ ਕੁਝ ਹੱਦ ਤੱਕ ਸਹਾਈ ਹੋਇਆ।

ਪਰ ਸਭ ਤੋਂ ਵੱਧ ਧੰਨਵਾਦ ਹੈ ਗੁਰਚਰਨ ਸਿੰਘ ਦਾ—ਜਿਸਨੇ ਆਪਣੇ ਪਿਆਰ ਦੇ ਮਾਣ ਸਦਕਾ ਦਸਾਂ ਸਾਲਾਂ ਦੀ ਜੱਦੋ-ਜਹਿਦ ਪਿੱਛੋਂ ਮੈਨੂੰ ਲਿਖਣ ਲਈ ਤਿਆਰ ਕਰ ਲਿਆ। ਉਸਤੋਂ ਵੀ ਵੱਧ ਆਪਣੀ ਪਤਨੀ ਰਜਵੰਤ ਦਾ ਤੇ ਮੇਰੇ ਪਰਿਵਾਰ ਦਾ-ਜਿਨ੍ਹਾਂ ਨੇ ਮੈਨੂੰ ਵਿਹਲ, ਸੁਖਾਵਾਂ ਮਾਹੌਲ ਤੇ ਮਾਨਸਿਕ ਬਲ ਦੇ ਕੇ ਇਹ ਬਿਖ਼ਮ-ਕਾਰਜ ਨੇਪਰੇ ਚੜ੍ਹਾਉਣ ਵਿੱਚ ਮੇਰੀ ਮਦਦ ਕੀਤੀ।

ਪੁਸਤਕ ਦੀ ਛਪਾਈ ਤੇ ਸਮੁੱਚੀ ਦੇਖ ਰੇਖ ਲਈ ਆਪਣੇ ਇਕ ਹੋਰ ਗਿਰਾਈਂ ਤੇ ਕਰਤਾਰ ਹੁਰਾਂ ਦੇ ਭਤੀਜੇ ਗੁਰਮੇਜ ਸਿੰਘ ਢਿੱਲੋਂ ਦਾ ਧੰਨਵਾਦ ਨਾ ਕਰਾਂ ਇਹ ਕਿਵੇਂ ਹੋ ਸਕਦਾ ਹੈ! ਤੇ ਆਪਣੇ ਬਰਖ਼ੁਰਦਾਰ ਨਰਿੰਦਰ ਸੱਤੀ ਦੇ ਸਦਕੇ ਜਿਸਨੇ ਪੁਸਤਕ ਦੇ ਪਰੂਫ਼ ਵੇਖਣ ਦੀ ਜ਼ਿੰਮੇਵਾਰੀ ਆਪ ਮੰਗ ਕੇ ਲਈ! ਜਨਮੇਜਾ ਜੌਹਲ ਦੀ ਵਡਿਆਈ ਕਰਨੀ ਵੀ ਬਣਦੀ ਹੈ ਜਿਸ ਨੇ ਪੁਸਤਕ ਨੂੰ ਸਜਾਉਣ ਦਾ ਕਲਾਕਾਰੀ ਉੱਦਮ ਕੀਤਾ।

੧੯੭੮ ਵਿੱਚ ਜਦੋਂ ਕਰਤਾਰ ਪਹਿਲੀ ਵਾਰ ਬੈਂਕਾਕ ਤੋਂ ਸੋਨ-ਤਮਗਾ ਜਿੱਤ ਕੇ ਲਿਆਇਆ ਸੀ ਤਾਂ ਕਰਤਾਰ ਦਾ ਪੂਰੇ ਪਿੰਡ ਵੱਲੋਂ ਭਰਪੂਰ ਆਦਰ ਸਨਮਾਨ ਕੀਤਾ ਗਿਆ। ਉਹਦੇ ਸਤਿਕਾਰ ਵਿੱਚ ਜਲਸਾ ਕੀਤਾ ਗਿਆ। ਕਰਤਾਰ ਤੇ ਉਹਦੇ ਨਾਲ ਆਏ ਭਲਵਾਨਾਂ ਤੇ ਕੋਚਾਂ ਨੂੰ ਸਵਾਗਤੀ ਕਮੇਟੀ ਵੱਲੋਂ ਤੁਛ ਭੇਟਾ ਦਿੰਦਿਆਂ ਮੈਂ ਮੰਚ ਸੰਚਾਲਨ ਕਰਦਿਆਂ ਇਕ ਗੱਲ ਸੁਣਾਈ :

ਮੇਰਾ ਇਕ ਮਾਮਾ ਆਪਣੇ ਵੇਲਿਆਂ ਦਾ ਚੰਗਾ ਭਲਵਾਨ ਸੀ। ਇਕ ਵਾਰ ਉਹ ਆਪਣੇ ਪਿੰਡ ਵੀਹ ਤੀਹ ਕੋਹ ਦੂਰ ਕਿਸੇ ਦੂਸਰੇ ਪਿੰਡ ਛਿੰਝ 'ਤੇ ਘੁਲਣ ਲਈ ਗਿਆ। ਉਹਦੇ ਹੀ ਪਿੰਡ ਦਾ ਕੋਈ ਹੋਰ ਬੰਦਾ—ਜਿਹੜਾ ਛਿੰਝ ਵਾਲੇ ਪਿੰਡ ਦੇ ਨੇੜੇ ਕਿਸੇ ਰਿਸ਼ਤੇਦਾਰੀ ਦੇ ਮਿਲਣ ਗਿਲਣ ਗਿਆ ਹੋਇਆ ਸੀ—ਉਹ ਵੀ ਘੋਲ ਵੇਖਣ ਲਈ ਉਥੇ ਆਇਆ ਹੋਇਆ ਸੀ। ਜਦੋਂ ਮੇਰਾ ਮਾਮਾ ਦੂਜੇ ਭਲਵਾਨ ਨਾਲ ਘੁਲ ਰਿਹਾ ਸੀ ਤਾਂ ਉਹਦੇ ਪਿੰਡ ਦਾ ਵਸਨੀਕ ਨਾਲ ਨਾਲ ਹੀ ਘੁਲ ਰਿਹਾ ਸੀ ਆਪਣੇ ਮਨ ਵਿਚ। ਆਪਣੇ ਭਲਵਾਨ ਦੇ ਵੱਜਦੇ ਦਾਅ ਨਾਲ ਹੀ ਉਹ ਉੱਛਲਦਾ ਤੇ ਦੂਜੇ ਭਲਵਾਨ ਦੇ ਵੱਜਦੇ ਦਾਅ ਨਾਲ ਉਸਦਾ ਸਾਹ ਸੂਤਿਆ ਜਾਂਦਾ। ਆਖ਼ਰ ਜਦੋਂ ਮੇਰੇ ਮਾਮੇ ਨੇ ਵਿਰੋਧੀ ਭਲਵਾਨ ਨੂੰ ਧਰਤੀ 'ਤੇ ਪਿਠ ਪਰਨੇ ਸੁੱਟ ਲਿਆ ਤਾਂ ਉਹਦੇ ਗਰਾਈਂ ਨੇ ਧਰਤੀ 'ਤੇ ਤਿੰਨ ਫੁੱਟ ਉੱਚੀ ਛਾਲ ਮਾਰੀ ਤੇ ਸੰਤੋੜ ਮੇਰੇ ਮਾਮੇ ਵੱਲ ਭੱਜ ਉੱਠਾ। ਜਾਕੇ ਮੇਰੇ ਮਾਮੇ ਨੂੰ ਹਿੱਕ ਨਾਲ ਘੁੱਟ ਕੇ ਧਰਤੀ 'ਤੋਂ ਉੱਚਾ ਚੁੱਕ ਲਿਆ। ਪਿੱਛੋਂ ਆਪਣੀ ਜੇਬ ਵਿੱਚ ਹੱਥ ਮਾਰਿਆ। ਗਰੀਬ ਜੱਟ ਸੀ। ਉਦੋਂ ਲੋਕਾਂ ਕੋਲ ਪੈਸੇ ਹੁੰਦੇ ਵੀ ਕਿੱਥੇ ਸਨ। ਜੇਬ ਵਿਚੋਂ ਸਿਰਫ਼ ਇਕ ਅਠਿਆਨੀ ਨਿਕਲੀ। ਉਸਨੇ ਉਹ ਅਠਿਆਨੀ ਮੇਰੇ ਮਾਮੇ ਦੀ ਮੁੱਠ ਵਿਚ ਦਿੱਤੀ ਤੇ ਫਿਰ ਉਹਦੀ ਮੁੱਠ ਮੀਚਦੀਆਂ ਕਹਿਣ ਲੱਗਾ,

"ਬਘੇਲ ਸਿਆਂ! ਇਹ ਮੁੱਠ ਤੂੰ ਮੀਟੀ ਰੱਖ! ਇਹ ਨਾ ਵੇਖ! ਇਹਦੇ ਵਿਚ ਹੈ ਕੀ..... ਮੇਰੇ ਕੋਲ ਹੈ ਈ ਇਹੋ ਕੁਝ ਸੀ ਵੀਰ ਮੇਰਿਆ.....ਤੇਰੇ ਜਿੱਤਣ ਦਾ ਚਾਅ ਮੇਰੇ ਕੋਲੋਂ ਠੱਲਿਆ ਈ ਨਹੀਂ ਗਿਆ.....ਬੱਸ ਇਸ ਚਾਅ 'ਚ ਈ ਭੱਜਾ ਆਇਆਂ!.....ਤੂੰ ਸਾਡਾ ਖ਼ੂਨ ਐਂ.....ਸਾਡੀ ਆਪਣੀ ਦੇਹ ਜਾਨ.....ਤੈਨੂੰ ਦੇਣ ਲਈ ਮੇਰੇ ਕੋਲ ਖੁੱਲੀਆਂ ਬਾਹਵਾਂ ਦਾ ਢੇਰਾਂ ਦਾ ਢੇਰ ਪਿਆਰ ਹੈ.....ਇਸ ਲਈ ਤੂੰ ਇਹ ਮੁੱਠੀ ਬੰਦ ਹੀ ਰੱਖ.....ਤੇ ਮੇਰੇ ਖੁੱਲ੍ਹੇ ਹੋਏ ਦਿਲ ਵੱਲ ਦੇਖ....."

ਤੇ ਬਘੇਲ ਸਿੰਘ ਨੇ ਉਸਨੂੰ ਆਪਣੇ ਗਲ ਨਾਲ ਲਾ ਲਿਆ ; ਆਪਣੇ ਗਰਾਈ ਨੂੰ ਜਿਹੜਾ ਪਿੰਡੋਂ ਵੀਹ ਕੋਹ ਦੂਰੋਂ.....ਉਹਦਾ ਸਭ ਤੋਂ ਪਹਿਲਾਂ 'ਆਪਣਾ' ਬਣਕੇ ਉਹਦੀ ਜਿੱਤ ਦੀ ਖ਼ੁਸ਼ੀ ਵਿੱਚ ਉੱਛਲਿਆ ਸੀ। ਇਸ ਭਰੱਪਣ 'ਚ ਭਿੱਜ ਕੇ ਦੋਵਾਂ ਫ਼ਕੀਰ ਭਰਾਵਾਂ ਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ।

.....ਇਹ ਕਹਾਣੀ ਸੁਣਾ ਕੇ ਮੈਂ ਕਰਤਾਰ ਨੂੰ ਕਿਹਾ ਸੀ, "ਭਲਵਾਨ ਜੀ! ਮੈਂ ਅਤੇ ਮੇਰੇ ਪਿੰਡ ਵਾਲੇ ਤੁਹਾਡੀ ਏਡੀ ਮਹਾਨ ਜਿੱਤ ਦੀ ਖ਼ੁਸ਼ੀ ਵਿੱਚ ਮਾਣ-ਸਨਮਾਨ ਵੱਜੋਂ ਜੋ ਕੁਝ ਤੁਹਾਨੂੰ ਭੇਟ ਕਰ ਰਹੇ ਹਾਂ.....ਉਹ ਤਾਂ ਤੁਸੀਂ ਮੁੱਠੀ ਵਿੱਚ ਬੰਦ ਹੀ ਰੱਖੋ.....ਉਹਨੂੰ ਖੋਲ੍ਹ ਕੇ ਨਾ ਵੇਖੋ ਕਿ ਇਸ ਵਿੱਚ ਕੀ ਹੈ! ਵੇਖਣਾ ਹੈ ਤਾਂ ਸਾਡੇ ਪਿਆਰ ਨਾਲ ਨੱਕੋ ਨੱਕ ਭਰੇ ਦਿਲ ਵੇਖੋ....ਸਾਡਾ ਚਾਅ ਵੇਖੋ....ਸਾਡਾ ਮਾਣ ਵੇਖੋ....."

ਅੱਜ ਉਸੇ ਹੀ ਪਿਆਰ ਤੇ ਮਾਣ ਵਿੱਚ ਭਰ ਕੇ ਮੈਂ ਇਹ ਪੁਸਤਕ ਕਰਤਾਰ ਦੇ ਹੱਥਾਂ ਵਿਚ ਦੇ ਕੇ ਕਹਿਣਾ ਚਾਹੁੰਦਾ ਹਾਂ,

"ਭਲਵਾਨ ਜੀ! ਅੱਜ ਆਪਣੀਆਂ ਉਹਨਾਂ ਬੰਦ ਮੁੱਠਾਂ ਨੂੰ ਖੋਲੋ—ਤੇ ਇਸ ਪੁਸਤਕ ਨੂੰ ਵੇਖੋ ਤੇ ਵਿਖਾਓ ਵੀ....ਜਿਸ ਵਿੱਚ ਤੁਹਾਡੇ ਗਰਾਈਂ ਤੁਹਾਡੇ ਵੱਡੇ ਭਰਾ ਦਾ ਪਿਆਰ ਉਲਦਿਆ ਪਿਆ ਹੈ।

ਅਖ਼ੀਰ ਵਿੱਚ ਮੈਂ ਆਪਣੇ ਮਹਾਨ ਪਿੰਡ ਸੁਰ ਸਿੰਘ ਅੱਗੇ ਆਪਣਾ ਸੀਸ ਨਿਵਾਉਂਦਾ ਹਾਂ। ਜਿਸ ਦੀ ਮੁਹਬੱਤ ਨੇ ਆਪਣੇ ਇਸ ਮਹਾਨ ਪੁੱਤਰ ਬਾਰੇ ਆਪਣੇ ਇਸ ਲੇਖਕ ਪੁੱਤ ਕੋਲੋਂ ਕੁਝ ਸ਼ਬਦ ਲਿਖਵਾਏ ਹਨ :-

ਮੇਰੇ ਪਿਆਰੇ ਤੇ ਮਾਣ ਮੱਤੇ ਪਿੰਡ :

ਮੇਰੇ ਪਿੰਡ ਦੇ ਪਿਆਰੇ ਤੇ ਮੋਹ-ਭਿੱਜੇ ਲੋਕੋ!

ਇਤਿਹਾਸ ਬਨਾਉਣ ਵਾਲੇ ਤੇ ਇਤਿਹਾਸ ਲਿਖਣ ਵਾਲੇ ਤੁਹਾਡੇ ਬੱਚੇ ਤੁਹਾਡੇ ਵਿਹੜਿਆਂ ਵਿੱਚ ਪਲਦੇ ਤੇ ਖੇਡਦੇ ਰਹਿਣ।.....ਤੇ ਫਿਰ ਇਕ ਦਿਨ ਇੰਜ ਹੀ ਚਮਕ ਉੱਠਣ ਉੱਚੇ ਨੀਲੇ ਅੰਬਰਾਂ ਵਿੱਚ ਧਰੂ-ਤਾਰੇ ਬਣ ਕੇ ਤੁਹਾਡੇ ਕਰਤਾਰ ਵਾਂਗ।

*"ਕੁਸ਼ਤੀ ਦਾ ਧਰੂ ਤਾਰਾ ਕਰਤਾਰ"*
*ਪੁਸਤਕ ਦੇ ਮੁੱਢਲੇ ਸ਼ਬਦ "ਸੱਜਣਾਂ ਦੇ ਸਨਮੁੱਖ"*

*੧੫੩, ਗੋਲਡਨ ਐਵੇਨਿਊ, ਗੜ੍ਹਾ ਜਲੰਧਰ-੧੪੪੦੨੨*
*ਫੋਨ (ਘਰ) ੨੨੭੪੪੧*

# ਡਾਇਰੈਕਟਰ ਸਪੋਰਟਸ ਪੰਜਾਬ ਦੀ ਸ੍ਰੀ ਭੈਣੀ ਸਾਹਿਬ ਯਾਤਰਾ

ਪੰਜਾਬ ਦੇ ਸਪੋਰਟਸ ਵਿਭਾਗ ਦੇ ਵਰਤਮਾਨ ਡਾਇਰੈਕਟਰ ਖੇਡ ਜਗਤ ਦੀ ਪ੍ਰਸਿੱਧ ਹਸਤੀ ਅਰਜੁਨਾ ਅਵਾਰਡੀ ਜਗਤ ਜੇਤੂ ਪਹਿਲਵਾਨ ਪਦਮ ਸ੍ਰੀ ਸ. ਕਰਤਾਰ ਸਿੰਘ ਹਨ। ੧੩ ਅਪਰੈਲ ੨੦੦੨ ਵਿਸਾਖੀ ਵਾਲੇ ਦਿਨ ਉਹ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਤੇ ਆਏ। ਸ੍ਰੀ ਭੈਣੀ ਸਾਹਿਬ ਰਾਮਸਰ ਡੇਰੇ ਦੇ ਕੰਪਲੈਕਸ ਦੇ ਵਰਤਮਾਨ ਨਵੀਨ ਸਵਾਗਤ ਭਵਨ ਦੇ ਸਾਹਮਣੇ ਸ੍ਰੀ ਭੈਣੀ ਸਾਹਿਬ ਦੀ ਸਪੋਰਟਸ ਅਕੈਡਮੀ, ਹਾਕੀ, ਬੈਡਮਿੰਟਨ, ਅਥਲੈਟਿਕਸ ਤੇ ਹੋਰ ਖੇਡ ਵਰਗਾਂ ਦੇ ਮੁਖੀ ਸਜਨਾਂ ਨੇ ਮੁੱਖ ਮਹਿਮਾਨ ਦਾ ਸੁਆਗਤ ਕੀਤਾ। ਇਥੋਂ ਸ. ਕਰਤਾਰ ਸਿੰਘ ਸਿੱਧੇ ਸਿਮ੍ਰਤੀ ਮੰਦਰ ਵਿਚ ਦੀਵਾਨ ਅਸਥਾਨ ਵਿਚ ਪੁੱਜੇ। ਸ੍ਰੀ ਸਤਿਗੁਰੂ ਜੀ ਨੂੰ ਸ਼ਰਧਾ ਪੂਰਵਕ ਨਮਸਕਾਰ ਕੀਤੀ। ਉਹਨਾਂ ਦੀ ਅਗਵਾਈ ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਅਤੇ ਸ. ਗੁਰਦੀਪ ਸਿੰਘ ਕਾਨੂੰਗੋ ਨੇ ਕੀਤੀ। ਦੀਵਾਨ ਵਿਚ ਨਿਤਨੇਮ ਬਾਦ ਕੀਰਤਨ ਵੀ ਸ. ਕਰਤਾਰ ਸਿੰਘ ਹੋਰਾਂ ਸਰਵਣ ਕੀਤਾ। ਕੀਰਤਨ ਦੀ ਸਮਾਪਤੀ ਬਾਦ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਹੋਰਾਂ ਦੀਵਾਨ ਨੂੰ ਸੰਬੋਧਨ ਕੀਤਾ। ਉਹਨਾਂ ਵਿਸਾਖੀ ਦੇ ਦਿਨ ਦੀ ਮਹੱਤਤਾ ਅਤੇ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਸੰਨ ੧੮੫੭ ਦੀ ਵਿਸਾਖੀ ਨੂੰ ਸੰਤ ਖਾਲਸੇ ਦੀ ਸਾਜਨਾ ਦੀ ਇਤਿਹਾਸਕ ਘਟਨਾ ਦਾ ਜ਼ਿਕਰ ਕੀਤਾ। ਅਗੇ ਚੱਲ ਕੇ ਉਹਨਾਂ ਅੱਜ ਦੇ ਮੁੱਖ ਮਹਿਮਾਨ ਪਦਮ ਸ੍ਰੀ ਸ. ਕਰਤਾਰ ਸਿੰਘ ਦਾ ਪਰੀਚੈ ਵੀ ਕਰਵਾਇਆ ਅਤੇ ਸੁਆਗਤ ਵੀ ਕੀਤਾ। ਉਹਨਾਂ ਸ. ਕਰਤਾਰ ਸਿੰਘ ਦੇ ਜਨਮ ਪਿੰਡ ਇਤਿਹਾਸਿਕ ਪਿੰਡ ਸੁਰ ਸਿੰਘ ਦਾ ਵੀ ਜ਼ਿਕਰ ਕੀਤਾ। ਜਿਥੋਂ ਦਾ ਭਾਈ ਬਿਧੀ ਚੰਦ ਵੀ ਹੋਇਆ ਅਤੇ ਚਾਲੀ ਮੁਕਤਿਆਂ ਦੀ ਭੂਮੀ ਵੀ ਹੈ। ਇਸ ਤੋਂ ਇਲਾਵਾ ਦੇਸ਼ ਆਜ਼ਾਦੀ ਵਿਚ ਵੀ ਇਸ ਪਿੰਡ ਵਾਸੀਆਂ ਦਾ ਭਾਰੀ ਯੋਗਦਾਨ ਹੈ। ਇਹ ਹੀ ਪਿੰਡ, ਪ੍ਰਸਿੱਧ ਲੇਖਕ ਡਾ. ਵਰਿਆਮ ਸਿੰਘ ਸੰਧੂ ਦਾ ਵੀ ਹੈ। ਉਹਨਾਂ ਕਿਹਾ ਕਿ ਸ. ਕਰਤਾਰ ਸਿੰਘ ਹੋਰਾਂ ਦਾ ਕੁਸ਼ਤੀ ਵਿਚ ਜਿੱਤਾਂ ਦਾ ਇਕ ਲੰਮਾ ਰਿਕਾਰਡ ਹੈ ਪਰ ਸੰਖੇਪ ਵਿਚ 'ਚ ਗੱਲ ਕਰਨੀ ਹੋਵੇ ਤਾਂ ਜਦੋਂ ਭਾਰਤ ਤਰਸਦਾ ਰਿਹਾ ਹੈ ਮੈਡਲ ਵਾਸਤੇ ਤਾਂ ਸ. ਕਰਤਾਰ ਸਿੰਘ ਇਕੱਲਾ ਹੀ ਮੈਡਲ ਭਾਰਤ ਨੂੰ ਦਿਵਾਉਂਦਾ ਰਿਹਾ। ਏਸ਼ੀਅਨ ਖੇਡਾਂ, ਕਾਮਨਵੈਲਥ ਖੇਡਾਂ, ਸੰਸਾਰ ਕੁਸ਼ਤੀ ਮੁਕਾਬਲਿਆਂ ਅਤੇ ਵੈਟਰਨ ਕੁਸ਼ਤੀ ਮੁਕਾਬਲਿਆਂ ਵਿਚ ਸ. ਕਰਤਾਰ ਸਿੰਘ ਨੇ ਭਾਰੀ ਮੱਲਾਂ ਮਾਰੀਆਂ ਹਨ। ਚਾਂਦੀ ਅਤੇ ਸੋਨੇ ਦੇ ਬੇਸ਼ੁਮਾਰ ਤਮਗੇ ਅਤੇ ਗੁਰਜ ਜਿਤੇ ਹਨ। ਉਹ ਅਰਜਨ ਅਵਾਰਡ ਜੇਤੂ ਵੀ ਹਨ ਉਹ ਪਦਮ ਸ੍ਰੀ ਵੀ ਹਨ। ਸਤਿਗੁਰੂ ਜੀ ਨੇ ਵੀ ਸਪੋਰਟਸ ਨੂੰ ਬਹੁਤ ਬੜਾਵਾ ਦਿੱਤਾ ਹੈ। ਹਾਕੀ, ਬੈਡਮਿੰਟਨ ਅਤੇ ਦੂਸਰੀਆਂ ਖੇਡਾਂ ਨੂੰ ਬਹੁਤ ਉਤਸ਼ਾਹਤ ਕੀਤਾ ਹੈ। ਸਤਿਗੁਰੂ ਜੀ ਆਪ ਕੁਸ਼ਤੀ, ਤੈਰਾਕੀ, ਘੋੜ ਸਵਾਰੀ ਅਤੇ ਬੈਡਮਿੰਟਨ ਆਦਿ ਦੇ ਖਿਡਾਰੀ ਹਨ। ਅੱਜ ਸ. ਕਰਤਾਰ ਸਿੰਘ ਪੰਜਾਬ ਖੇਡ ਵਿਭਾਗ ਦੇ ਡਾਇਰੈਕਟਰ ਬਣ ਕੇ ਆਏ ਹਨ। ਇਹਨਾਂ ਦਾ ਇਥੇ ਸੁਆਗਤ ਹੈ।

ਇਸ ਤੋਂ ਬਾਦ ਸਤਿਗੁਰੂ ਜੀ ਨੇ ਸ. ਕਰਤਾਰ ਸਿੰਘ ਨੂੰ ਸ਼ਾਲ ਮਾਲਾ ਅਤੇ ਦੇਸੀ ਘਿਓ ਦੇ ਪੀਪੇ ਨਾਲ ਸਨਮਾਨਿਤ ਕੀਤਾ।

ਸ. ਕਰਤਾਰ ਸਿੰਘ ਨੇ ਆਪਣੇ ਵਿਚਾਰ ਸੰਖੇਪ ਵਿਚ ਪ੍ਰਗਟ ਕਰਦਿਆਂ ਕਿਹਾ ਕਿ ਇਥੇ ਆ ਕੇ ਅਤੇ ਸਤਿਗੁਰਾਂ ਦੇ ਦਰਸ਼ਨ ਕਰਕੇ ਮੇਰੀ ਚਿਰਾਂ ਦੀ ਇੱਛਾ ਪੂਰੀ ਹੋਈ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਮੈਂ ਉਸ ਅਸਥਾਨ ਤੇ ਆਇਆ ਹਾਂ ਜਿਥੇ ਧਰਮ ਤੇ ਹੈ ਹੀ, ਦੇਸ਼ ਦੀ ਆਜ਼ਾਦੀ ਲਈ ਵੀ ਸੰਗਰਾਮ ਲੜਿਆ ਗਿਆ। ਹੋਰਨਾਂ ਗੱਲਾਂ ਦੇ ਨਾਲ ਹੀ ਸਤਿਗੁਰੂ ਜੀ ਵਲੋਂ ਸਪੋਰਟਸ ਨੂੰ ਪ੍ਰੋਤਸਾਹਿਤ ਕਰਨ ਵਾਸਤੇ ਵੱਡੇ ਉਪਰਾਲੇ ਕੀਤੇ ਗਏ। ਮੈਨੂੰ ਇਹ ਸੁਣ ਕੇ ਹੋਰ ਵੀ ਖੁਸ਼ੀ ਹੋਈ ਹੈ ਕਿ ਸਤਿਗੁਰੂ ਜੀ ਆਪ ਵੀ ਬਹੁਤ ਚੰਗੇ ਖਿਲਾੜੀ ਹਨ ਅਤੇ ਪਹਿਲਵਾਨੀ ਵੀ ਕਰਦੇ ਰਹੇ ਹਨ। ਮੈਥੋਂ ਜੋ ਵੀ ਵੱਧ ਤੋਂ ਵੱਧ ਹੋਇਆ, ਇਸ ਅਸਥਾਨ ਦੀ ਸਪੋਰਟਸ ਦੀ ਪੱਧਰ ਤੇ ਸੇਵਾ ਕਰਾਂਗਾ। ਸ. ਕਰਤਾਰ ਸਿੰਘ ਜੀ ਨੇ ਇਥੇ ਆਉਣ ਤੇ ਬੜੀ ਖੁਸ਼ੀ ਪਰਗਟ ਕਰਦਿਆਂ ਸ. ਜਗਦੀਸ਼ ਸਿੰਘ ਵਰਿਆਮ, ਸ. ਵਰਿਆਮ ਸਿੰਘ ਸੰਧੂ, ਹੋਰਾਂ ਨਾਲ ਆਪਣੀ ਦੋਸਤੀ ਦਾ ਜ਼ਿਕਰ ਕੀਤਾ। ਉਹਨਾਂ ਨੇ ਸ. ਗੁਰਦੀਪ ਸਿੰਘ ਕਾਨੂੰਗੋ ਹੋਰਾਂ ਦੇ ਸਪੁੱਤਰ ਰਾਜਬੀਰ ਸਿੰਘ ਗਿੱਲ ਦੇ ਛੋਟੀ ਉਮਰ ਵਿਚ ਕੁਸ਼ਤੀ ਖੇਡ ਵਿਚ ਨਾਮਣਾ ਖੱਟਣ ਦਾ ਵੀ ਜ਼ਿਕਰ ਕੀਤਾ।

ਦੀਵਾਨ ਦੀ ਸਮਾਪਤੀ ਤੋਂ ਬਾਦ ਸ. ਕਰਤਾਰ ਸਿੰਘ ਹੋਰਾਂ ਸ੍ਰੀ ਭੈਣੀ ਸਾਹਿਬ ਦੇ ਸਪੋਰਟਸ ਥਾਵਾਂ, ਨਾਮਧਾਰੀ ਅਕੈਡਮੀ, ਹਾਕੀ ਸਟੇਡੀਅਮ, ਇਨਡੋਰ ਸਟੇਡੀਅਮ ਅਤੇ ਸ੍ਰੀ ਭੈਣੀ ਸਾਹਿਬ ਵਿਚਲੀਆਂ ਇਤਿਹਾਸਕ ਥਾਵਾਂ ਦੀ ਵੀ ਯਾਤਰਾ ਕਰਕੇ ਬਹੁਤ ਪ੍ਰਸੰਨਤਾ ਅਨੁਭਵ ਕੀਤੀ। ਉਹਨਾਂ ਦੇ ਨਾਲ ਸ. ਗੁਰਦੀਪ ਸਿੰਘ ਕਾਨੂੰਗੋ ਨੇ ਹਰ ਥਾਂ ਦੀ ਜਾਣਕਾਰੀ ਉਹਨਾਂ ਨੂੰ ਦਿੱਤੀ।

*—ਬਲਦੇਵ ਮਾਧੋਪੁਰੀ*

## ਦੋ ਗ਼ਜ਼ਲਾਂ / ਮਹਿਮਾ ਸਿੰਘ ਤੂਰ

### ਅਰਮਾਨਾਂ ਦਾ ਵਗਦਾ ਦਰਿਆ

ਅਰਮਾਨਾਂ ਦਾ ਵਗਦਾ ਦਰਿਆ ਵਾਪਸ ਕਰ।
ਹਰ ਪੱਤਾ ਲਹਿਰਾਂ 'ਤੇ ਤੁਰਿਆ ਵਾਪਸ ਕਰ।

ਤੈਨੂੰ ਕੁਝ ਆਖਣ ਵਿੱਚ ਇਕ ਅਪਣਾਪਨ ਸੀ,
ਬੋਲ ਗਿਆ ਨਾ ਜੇਕਰ ਜਰਿਆ ਵਾਪਸ ਕਰ।

ਪਾਸੇ ਰੱਖ ਇਹ ਚਾਂਦੀ ਦੀ ਛਣਕਾਰ ਜਿਹੀ,
ਸੁਪਨਾ ਮੇਰਾ ਕਤਲ ਜੋ ਕਰਿਆ ਵਾਪਸ ਕਰ।

ਤੇਰੇ ਕਰ ਕੇ ਇਹ ਪੱਥਰ ਬਣ ਸਕਦਾ ਹੈ,
ਦਿਲ ਮੇਰਾ ਹੈ ਚਾਹਤ ਭਰਿਆ ਵਾਪਸ ਕਰ।

ਅੱਜ ਵਾਲਾ ਇਹ ਸੱਚ ਨਾ ਮੈਨੂੰ ਚਾਹੀਦਾ,
ਕੱਲ੍ਹ ਚੌਰਸਤੇ ਵਿੱਚ ਜੋ ਮਰਿਆ ਵਾਪਸ ਕਰ।

ਗਰਮ ਲਹੂ ਦੀ ਹਰ ਇਕ ਬੂੰਦ ਤੜਪਦੀ ਹੈ,
ਜੇਕਰ ਮੇਰਾ ਚਿੰਤਨ ਕਰਿਆ ਵਾਪਸ ਕਰ।

ਦਿਸਹੱਦੇ ਤਕ ਧੂੰਆਂ, 'ਤੂਰ' ਉਦਾਸ ਦਿਸੇ,
ਜੰਗਲ ਦਾ ਬੂਟਾ ਹਰਿਆ ਵਾਪਸ ਕਰ।

### ਜਿਸਮ ਦੀ ਡੂੰਘਾਣ 'ਚੋਂ

ਜਿਸਮ ਦੀ ਡੂੰਘਾਣ 'ਚੋਂ ਉਭਰਨਾ ਪਊਗਾ।
ਕਾਲ-ਸਾਗਰ ਕੱਲਿਆਂ ਤਰਨਾ ਪਊਗਾ।

ਇਕ ਦਿਨ ਕਿਆਮਤ ਦਾ ਸਾਹਮਣਾ ਕਰੋਗੇ,
ਸੀਨੇ ਵਿੱਚ ਕੁਝ ਹੌਸਲਾ ਭਰਨਾ ਪਊਗਾ।

ਬਾਂਸ ਤਨ ਦਾ ਇਹ ਬਣੂਗਾ ਤਾਂ ਹੀ ਬੰਸੀ,
ਛੇਕ ਇਹਦੇ ਸੀਨੇ ਵਿੱਚ ਕਰਨਾ ਪਊਗਾ।

ਜਿਸ ਦੇ ਕਾਰਨ ਅੱਜ ਤੱਕ ਜਿੰਦਾ ਰਹੇ ਹੋ
ਨਾਲ ਉਸ ਦੇ ਹੀ ਆਖ਼ਰ ਮਰਨਾ ਪਊਗਾ।

ਬਹੁਤ ਰੋਵੇਗਾ ਉਦੋਂ ਮਨ ਦਾ ਸਿਕੰਦਰ,
ਜਿੱਤ ਕੇ ਬਾਜ਼ੀ ਜਦੋਂ ਹਾਰਨਾ ਪਊਗਾ।

ਫੁੱਲ ਟਹਿਕਣਗੇ ਤਦੇ ਗੁਲਮੋਹਰਾ 'ਤੇ,
ਤੇਜ਼ ਸੂਰਜ ਵੀ ਜ਼ਰਾ ਜਰਨਾ ਪਊਗਾ।

ਲਕਸ਼ਣ-ਰੇਖਾ ਦੇ ਕਿਸ ਪਾਸੇ ਖੜ੍ਹੇ ਹੋ,
ਫੈਸਲਾ ਅਹਿ, ਦੋਸਤੋ ਕਰਨਾ ਪਊਗਾ।

## ਗੀਤ

### ਪੁੱਤ ਤੇਰਾ ਅੰਮੀਏਂ

*—ਗੁਰਦਿਆਲ ਰੌਸ਼ਨ*

ਚਾਈਂ ਚਾਈਂ ਗਿਆ ਸੀ ਉਹ ਘਰ ਤੋਂ ਕਮਾਉਣ,
ਨਵੇਂ ਨਵੇਂ ਚਾਅ ਨਵੇਂ ਸੁਪਨੇ ਸਜਾਉਣ,
ਰਸਤੇ ਦੇ ਵਿੱਚ ਉਹਨੂੰ ਮੌਤ ਨੇ ਹੈ ਫ਼ਾਹ ਲਿਆ,
ਪੁੱਤ ਤੇਰਾ ਅੰਮੀਏਂ ਸਮੁੰਦਰਾਂ ਨੇ ਖਾ ਲਿਆ।

ਇਟਲੀ ਨੂੰ ਗਿਆ ਸੀ ਜਹਾਜ਼ ਵਿਚ ਚੜ੍ਹ ਕੇ,
ਮਰ ਮੁੱਕ ਗਿਆ ਖ਼ਾਰੇ ਪਾਣੀਆਂ 'ਚ ਹੜ੍ਹ ਕੇ,
ਜ਼ਿੰਦਗੀ ਨੂੰ ਭਾਲਦਾ ਉਹ ਮੌਤ ਨੇ ਬੁਲਾ ਲਿਆ,
ਪੁੱਤ ਤੇਰਾ ਅੰਮੀਏਂ ਸਮੁੰਦਰਾਂ ਨੇ ਖਾ ਲਿਆ।

ਕਰਜ਼ਾ ਚੜ੍ਹਾ ਕੇ ਸਿਰ ਬਾਪੂ ਨੇ ਸੀ ਘੱਲਿਆ,
ਗਹਿਣੇ ਗੱਟੇ ਵੇਚੇ ਜਦੋਂ ਵੱਸ ਨਾ ਸੀ ਚੱਲਿਆ,
ਕਾਗਜ਼ਾਂ 'ਤੇ ਸ਼ਾਹ ਨੇ ਹੈ ਮਕਾਨ ਵੀ ਲਿਖਾ ਲਿਆ,
ਪੁੱਤ ਤੇਰਾ ਅੰਮੀਏਂ ਸਮੁੰਦਰਾਂ ਨੇ ਖਾ ਲਿਆ।

ਮਾਂਗ ਵਿੱਚੋਂ ਮੇਰੇ ਹੈ ਸੰਧੂਰ ਗਿਆ ਲੁੱਟਿਆ,
ਸਾਡਾ ਸੁੱਖ ਚੈਨ ਅਤੇ ਘਰ ਗਿਆ ਪੁੱਟਿਆ,
ਗ਼ਮ ਹੋਰ ਆਪਣੀ ਹੈ ਝੋਲੀ ਵਿੱਚ ਪਾ ਲਿਆ,
ਪੁੱਤ ਤੇਰਾ ਅੰਮੀਏਂ ਸਮੁੰਦਰਾਂ ਨੇ ਖਾ ਲਿਆ।

ਔਖੇ ਹੋ ਕੇ ਜਾਣ ਦੀ ਵਿਦੇਸ਼ 'ਚ ਕੀ ਲੋੜ ਸੀ,
ਸਾਡੇ ਦੇਸ਼ ਵਿੱਚ ਦੱਸ ਕਿਹੜੀ ਸ਼ੈਅ ਦੀ ਥੋੜ ਸੀ,
ਉਮਰਾਂ ਦਾ ਰੋਣਾ ਅਤੇ ਗ਼ਮ ਪੱਲੇ ਪਾ ਲਿਆ,
ਪੁੱਤ ਤੇਰਾ ਅੰਮੀਏਂ ਸਮੁੰਦਰਾਂ ਨੇ ਖਾ ਲਿਆ।

## ਦੋ ਰੁਬਾਈਆਂ

*—ਪ੍ਰਿੰ. ਨਵਰਾਹੀ ਘੁਗਿਆਣਵੀ*

(੧)

ਧਰਮ ਦੇ ਨਾਂ 'ਤੇ ਕੱਟੜਤਾ ਨੇ, ਮਾਰੂ ਕਹਿਰ ਕਮਾਏ।
ਫੁੱਲਾਂ ਵਰਗੇ ਸੁਹਣੇ ਮੁੱਖੜੇ, ਅੱਗ ਦੀ ਭੇਟ ਚੜ੍ਹਾਏ।
ਸੌੜੀ ਸੋਚ ਮਨੁੱਖ ਦੇ ਦਿਲ ਵਿੱਚ, ਨਫ਼ਰਤ ਦੇ ਬੀ ਬੀਜੇ;
'ਨਵਰਾਹੀ' ਸੰਸਾਰ ਸਮੁੱਚਾ, ਕੀਕਣ ਸਾਂਝ ਹੰਢਾਏ ?

(੨)

ਦੇਸ਼ ਮੇਰੇ ਦੇ ਸੁਘੜ ਵਾਸੀਓ, ਫ਼ਿਰਕੂ ਜ਼ਹਿਰਾਂ ਛੱਡੋ।
ਬਹੁਰੰਗਾ ਗੁਲਦਸਤਾ ਭਾਰਤ, ਇੱਕੋ ਰੰਗ ਨਾ ਰੰਗੋ।
ਹਰ ਇੱਕ ਫੁੱਲ ਦੀ ਮਹਿਕ ਨਿਰਾਲੀ, ਟਹਿਕ ਸੁਹਾਣੀ ਦਿਲਕਸ਼;
'ਨਵਰਾਹੀ' ਬਾਹਰੀ ਦਿਖ ਕਾਰਨ, ਖੁਸ਼ਬੂਆਂ ਨਾ ਵੰਡੋ।

*11/596, ਮਨਜੀਤ ਇੰਦਰਪੁਰਾ*
*ਫ਼ਰੀਦਕੋਟ-151203*

## ਗੀਤ

—ਦਲਬੀਰ ਸਿੰਘ ਤਰਸ, ਆਸਟ੍ਰੇਲੀਆ

ਝੂਮ ਝੂਮ ਇਸ ਪਿਪਲੀ ਪੱਤੀਓ!
ਮੇਰੇ ਸਾਜਨ ਪੀੜ ਹਰੋ,
ਨਾ ਜਿਸੇ ਪਛਾਤਾ ਏਸ ਵਿਸ਼ਵ ਮਹਿੰ
ਤੁਮ ਇਹ ਕਾਜ ਕਰੋ।

ਜਿਸ ਖੋਈ ਖੁਸ਼ਬੂ ਨੂੰ ਭਾਲਣ
ਨਿਤ ਨਿਤ ਉਗਦੇ ਤਾਰੇ,
ਜਿਸ ਚਾਨਣ ਨੂੰ ਜਾਨਣ ਖਾਤਰ
ਰਿਸ਼ਮਾ ਨੈਣ ਪਸਾਰੇ;
ਸੀਤਲਤਾ ਦੀ ਛਾਓਂ ਘਣੇਰੀ
ਪ੍ਰੀਤਮ ਗਿਰਦ ਧਰੋ।
ਤੁਮ ਇਹ ਕਾਜ ਕਰੋ।

ਕੌਣ ਵਤਨ ਤੋਂ ਧੁੰਨ ਇਹ ਆਵੇ
ਫੜ ਸੋਚਾਂ ਦੀਆਂ ਤੰਦਾਂ,
ਰਾਗ ਰਾਗਨੀ ਰੰਗ ਅਲਾਪੇ
ਹੋਰ ਨਾ ਮੈਂ ਕੁਝ ਮੰਗਾਂ;
ਕਲਪਤ ਰਾਣੀ ਕੰਵਲ ਖਿੜਾਓ
ਚਰਨੀ ਪੁਸ਼ਪ ਧਰੋ।
ਤੁਮ ਇਹ ਕਾਜ ਕਰੋ।

ਕਲਮ ਮੇਰੀ ਦੀ ਜਿਹਬਾ ਵਿਚੋਂ
ਸਰਕਣ ਗੀਤ ਪਿਆਰੇ,
ਨੈਣਾਂ ਦੀ ਇਸ ਸਾਗਰ ਤਹਿ ਤੇ
ਤਰਦੇ ਨਵੇਂ ਨਜ਼ਾਰੇ;
ਲੈ ਸਖੀਏ ਮੇਰੇ ਸੁਹਲ ਸੰਦੇਸ਼ੇ
ਤਾਰੋ ਤੇ ਆਪ ਤਰੋ।
ਤੁਮ ਇਹ ਕਾਜ ਕਰੋ।

ਜਾਂ ਕਿਧਰੇ ਮੈਂ ਭਰਾਂ ਉਡਾਣਾਂ
ਸੁਧ ਬੁਧ ਜਾਪੇ ਖੋਈ,
ਝੂਲੇ ਖਾਂਦਾ ਅੰਬਰ ਜਾਪੇ,
ਧਰਤ ਬਾਵਰੀ ਹੋਈ;
ਇਹ ਦਸ਼ਾ ਨਾ ਕਥਨੇਹਾਰੀ
ਸਰਵਣ ਜਾਏ ਭਰੋ।
ਤੁਮ ਇਹ ਕਾਜ ਕਰੋ।

ਝੂਮ ਝੂਮ ਇਸ ਪਿਪਲੀ ਪੱਤੀਓ
ਮੇਰੇ ਸਾਜਨ ਪੀੜ ਹਰੋ,
ਨਾ ਜਿਸੇ ਪਛਾਤਾ ਏਸ ਵਿਸ਼ਵ ਮਹਿੰ
ਤੁਮ ਇਹ ਕਾਜ ਕਰੋ।

## ਦੋ ਰਚਨਾਵਾਂ / ਨੀਲਮ ਸੰਜੀਵ

### ਜ਼ਿੰਦਗੀ

ਜ਼ਿੰਦਗੀ ਦੇ ਅਰਥ ਸਮਝ ਆਉਣ ਲੱਗੇ
ਜਦੋਂ ਜ਼ਿੰਦਗੀ ਜਾਣ ਲਈ ਹੋਈ ਤਿਆਰ ਜਾਪੇ।

ਜ਼ਿੰਦਗੀ ਦੇ ਸੁੱਚੇ ਅੱਖਰਾਂ ਵਿਚ
ਜ਼ਿੰਦਗੀ ਜੀਓਣਾ ਦੁਸ਼ਵਾਰ ਜਾਪੇ।

ਜ਼ਿੰਦਗੀ ਨੂੰ ਰੰਗ ਦੇਣ ਲਈ
ਹੁਣ ਕੰਮ ਨਵਾਂ ਕਰਨਾ ਪਵੇਗਾ।

ਜ਼ਿੰਦਗੀ ਦੀ ਸੁੰਨੀ ਮਾਂਗ ਵਿੱਚ
ਅੱਖਰਾਂ ਦਾ ਸੰਧੂਰ ਭਰਨਾ ਪਵੇਗਾ।

ਵਰ੍ਹਿਆਂ ਤੋਂ ਮੁੱਕ ਚੁੱਕੀਆਂ ਸੱਧਰਾਂ ਨੂੰ
'ਨੀਲਮ' ਜੀਉਂਦਾ ਕਰਾਂਗੀ।

ਦਮ ਮੇਰਾ ਰਹੇ ਜਾ ਨਾ ਰਹੇ
ਜ਼ਿੰਦਗੀ ਦਾ ਦਮ ਭਰਾਂਗੀ।

### ਮਾਂ

ਮਾਂ ਅੱਜ ਜਦੋਂ ਕਿ ਮੈਂ ਉਮਰ ਦੇ ਆਖਰੀ ਦੌਰ ਵਿੱਚ ਹਾਂ
ਤੇਰੀ ਗੋਦ ਦਾ ਨਿੱਘ ਮਾਨਣਾ ਚਾਹੁੰਦੀ ਹਾਂ।
ਤੇਰੀਆਂ ਸ਼ਹਿਦ ਨਾਲ ਭਿੱਜੀਆਂ ਗੱਲਾਂ
ਸੁਨਣ ਨੂੰ ਉਤਾਵਲੀ ਹਾਂ।

ਮਾਂ ਤੂੰ ਮੈਨੂੰ ਮਖਮਲੀ ਗੱਦਿਆਂ ਤੇ ਪਾਲਿਆ
ਤੇ ਕਿੰਨਾ ਜਫ਼ਰ ਜਾਲਿਆ।
ਆਪ ਗਿੱਲੇ ਸੌਂ ਕੇ ਮੈਨੂੰ ਸੁੱਕੀ ਥਾਂ ਸਵਾਇਆ।
ਪਤਾ ਨਹੀਂ ਕਿਉਂ?
ਅੱਜ ਮੇਰਾ ਚਿੱਤ ਬੜਾ ਭਰ ਆਇਆ

ਮਾਂ ਮੈਨੂੰ ਸਭ ਕੁਝ ਯਾਦ ਹੈ।
ਅੱਜ ਮਨ ਬੜਾ ਉਦਾਸ ਹੈ।
ਤੇਰੀ ਛੋਹ ਮਹਿਸੂਸ ਕਰਦੀ ਹਾਂ।
ਚੁਪ ਚੁਪ ਹਉਕੇ ਭਰਦੀ ਹਾਂ।

ਵੱਡਾ ਪਰਿਵਾਰ ਹੈ ਮੈਂ ਫੇਰ ਵੀ ਇੱਕਲੀ ਹਾਂ।
ਤਾਹੀਓਂ ਤਾਂ ਮਾਂ ਮੈਂ ਤੇਰੇ ਪਿੱਛੇ ਚੱਲੀ ਹਾਂ।
ਤੇਰੀਆਂ ਪੈੜਾਂ ਨੂੰ ਭਾਲਦੀ ਹੋਈ
ਸਭ ਦੀਆਂ ਨਜ਼ਰਾਂ ਨੂੰ ਟਾਲਦੀ ਹੋਈ।

ਮਾਂ ਮੈਂ ਤੈਨੂੰ ਲੱਭਦੀ ਹਾਂ
ਫੇਰ ਆਪਣੇ ਆਪ ਨੂੰ ਤੱਕਦੀ ਹਾਂ।
ਇਹ ਮੇਰਾ ਜੋ ਸਰੂਪ ਹੈ
ਮਾਂ ਤੇਰਾ ਹੀ ਤਾਂ ਰੂਪ ਹੈ।

ਕਵਾਟਰ ਨੰ.19 , ਸ਼ੂਗਰ ਮਿੱਲ, ਫਗਵਾੜਾ।

# ਚੜ੍ਹਦੀ ਕਲਾ ਰੱਖੀ ਨਾਮਧਾਰੀਆਂ ਨੇ

## (ਨਾਮਧਾਰੀ ਕਲਾਕਾਰਾਂ ਨਾਲ ਸਬੰਧਿਤ ਤੇ ਉਹਨਾਂ ਨੂੰ ਸਮਰਪਿਤ ਕਵਿਤਾ)

—*ਸੁਵਰਨ ਸਿੰਘ ਵਿਰਕ*

ਕਿਸੇ 'ਪਿਆਸੇ'[1] ਨਿਰਾਸੇ ਦੀ ਤੇਹ ਅੰਦਰ,
ਘਟਾ ਸਾਉਣ ਦੀ ਸਾਰੀ ਸਮਾਈ ਹੋਈ ਏ।
ਕਿਸੇ ਚੁੱਕ ਪ੍ਰਵਾਨੇ[2] ਨੇ ਧੌਣ ਉੱਚੀ,
ਸਿੱਧੀ ਸ਼ਮ੍ਹਾਂ ਤੇ ਸ਼ਿਸਤ ਟਿਕਾਈ ਹੋਈ ਏ।
ਪਹਿਰੇਦਾਰ ਪ੍ਰੀਤ[3] ਦਾ ਕਿਸੇ ਬਣਕੇ,
ਉਹਦੇ ਨਾਮ ਦੀ ਅਲਖ ਜਗਾਈ ਹੋਈ ਏ।
ਕਿਸੇ ਚੀਮੇ[4] ਨੇ ਕੀਮੀਆ ਨਜ਼ਰ ਅੰਦਰ,
ਪਾਰਸ ਸ਼ਬਦ ਦੀ ਵੱਟੀ ਲੁਕਾਈ ਹੋਈ ਏ।
ਜੁਗਤਾਂ ਸਾਰੀਆਂ ਜਾਣਦਾ ਉਹ ਮੁਕਤਾ[5],
ਕੋਈ ਸ਼ੱਕ ਨਹੀਂ ਕਾਵਿ ਦੀ ਬਹਿਰ ਅੰਦਰ।
ਕੰਢੇ ਉਤੇ ਜਸਵਿੰਦਰ[6] ਵੀ ਨਹੀਂ ਬੈਠਾ,
ਠਿਲ੍ਹ ਪਿਆ ਹੈ ਕਵਿਤਾ ਦੀ ਲਹਿਰ ਅੰਦਰ॥੧॥

ਲੱਖ ਬਾਜਵਾ[7] ਜਾਲ ਪਾ ਰੂਪਕਾਂ ਦੇ,
ਮੀਨ ਕੋਮਲ ਖਿਆਲਾਂ ਦੀ ਫੜੀ ਜਾਂਦਾ।
ਪੂਰਨ ਸਿੰਘ ਨਿਰਾਲਾ[8] ਹੀ ਹੈ ਬੰਦਾ,
ਗ਼ਜ਼ਲ ਗੀਤ ਤੇ ਵਾਰ ਨੂੰ ਘੜੀ ਜਾਂਦਾ।
ਅਮਰਾਸਰੀਆ ਸਰਪੰਚ ਬਲਦੇਵ ਸਿੰਘ[9] ਵੀ,
ਧੰਨੇ ਜੱਟ ਵਾਂਗੂੰ ਸ਼ਬਦ ਪੜ੍ਹੀ ਜਾਂਦਾ।
ਰਾਜ੍ਹਾ[10] ਬੇਲਿਹਾਜਾ ਜਿਹਾ ਹੋ ਹੋਕੇ,
ਗੱਲਾਂ ਸੱਚੀਆਂ ਮੂੰਹ ਤੇ ਜੜੀ ਜਾਂਦਾ।
ਸਵਾ ਸਦੀ ਦੀ ਕੀਤੀ ਨਿਸ਼ਾਨ ਦੇਹੀ,
ਕਵਿਤਾ ਕੂਕਿਆਂ ਦਾ ਖਹਿੜਾ ਛੱਡਿਆ ਨਹੀਂ।
ਕਰੀਵਾਲਾ, ਲਹੌਰ, ਬੰਗਕੋਕ ਹੋਵੇ,
ਝੰਡਾ ਕਿੱਥੇ ਅਸਪਾਲ[11] ਨੇ ਗੱਡਿਆ ਨਹੀਂ॥੨॥

ਅਸਾਂ ਵੇਖਿਆ ਮਾਸਟਰ ਅਮਰੀਕ ਸਿੰਘ[12] ਨੂੰ,
ਦੁਖਦੇ ਦਿਲਾਂ ਉਤੇ ਫਹੇ ਧਰੀ ਜਾਂਦਾ।
ਤਾਂਹਿਓਂ ਛੋਹਿਆ ਸੂ ਕਾਵਿ ਬੁਲੰਦੀਆਂ ਨੂੰ,
ਸ਼ਿਅਰ ਸਾਦਗੀ ਦੇ ਨਾਲ ਕਰੀ ਜਾਂਦਾ।
ਸੰਤ ਨਗਰ ਅਤੇ ਥਾਈਲੈਂਡ ਅੰਦਰ,
ਸੋਖਲ[13] ਕਵੀ ਦਰਬਾਰਾਂ ਨੂੰ ਵਰੀ ਜਾਂਦਾ।
ਜਿਹਨੂੰ ਵਹਿਮੀ ਦੇ ਵਿਰਸਿਉਂ ਸਾਹਿਤ ਮਿਲਿਆ,
ਕਾਵਿ ਲੈ ਕਿਸਾਨ[14] ਹੈ ਤਰੀ ਜਾਂਦਾ।
ਕਈ ਬੀਤ ਗਏ ਤੇ ਕਈਆਂ ਬੀਤ ਜਾਣਾਂ,
ਆਪੋ ਆਪਣੀਆਂ ਆਈਆਂ ਵਾਰੀਆਂ ਨੇ।
ਮਾਂ ਬੋਲੀ ਦੀ ਕਰਨ ਲਈ ਟਹਿਲ ਸੇਵਾ,
ਸਾਹਿਤ ਸਭਾ ਬੱਧੀ ਨਾਮਧਾਰੀਆਂ ਨੇ॥੩॥

ਫੁੱਲ ਹੋਰ ਵੀ ਏਸ ਬਗੀਚੜੇ ਦੇ,
ਆਪੋ ਆਪਣੀ ਮਹਿਕ ਖਿਲਾਰਦੇ ਰਹੇ।
ਬਾਠ[15], ਕੇਹਰ[16], ਨਿਮਾਣਾ[17], ਕਸ਼ਮੀਰ[18], ਸਫਰੀ,[19]
ਜੀਵਨ ਸਿੰਘ ਕਵੀਸ਼ਰ[20] ਸ਼ਿੰਗਾਰ[21] ਦੇ ਰਹੇ।
ਕਵੀ[22] ਸੰਤ[23] ਪ੍ਰਕਾਸ਼[24] ਨਿਹਾਲ ਮਾਸਟਰ[25],
ਵਾਜਾਂ ਭੈਣੀ ਦੇ ਮਾਹੀ ਨੂੰ ਮਾਰਦੇ ਰਹੇ।
ਸੰਧੂ[26] ਢਿੱਲੋਂ[27] ਜਗੀਰ[28] ਗੁਰਦੇਵ ਕੋਇਲ,[29]
ਮੈਂਬਰ ਮੁੱਢੋਂ ਹੀ ਏਸ ਪਰਵਾਰ ਦੇ ਰਹੇ।
ਜੋਸ਼[30] ਤਰਸ[31] ਭਮਰਾ[32] ਧੀਰ[33] ਸਿਆਮ ਵਾਲੇ,
ਕਵੀਆਂ ਸਾਰਿਆਂ ਦੀਆਂ ਬਾਤਾਂ ਉੱਚੀਆਂ ਨੇ।
ਨੱਚੀ ਤੋਪ ਅੱਗੇ ਕਵਿਤਾ ਕੂਕਿਆਂ ਦੀ,
ਕਰਨੀ ਰੀਸ ਕੀ ਲੰਡੀਆਂ ਬੁੱਚੀਆਂ ਨੇ॥੪॥

ਤਾਰਾ ਸਿੰਘ[34] ਵੀ ਛੱਡ ਕੇ ਸ਼ਹਿਰ ਸਿਰਸਾ,
ਰਾਜਧਾਨੀਆਂ 'ਚ ਮੌਜਾਂ ਮਾਣਦਾ ਹੈ।
ਬੰਦਾ ਹੁਕਮ ਦਾ ਪੁਤਲਾ ਨੇਕੀਆਂ ਦਾ,
ਤੰਬੂ ਵੈਰ ਦੇ ਕਿਤੇ ਨਾ ਤਾਣਦਾ ਹੈ।
ਐਵੇਂ ਜਾਣਕੇ ਫਿਰੇ ਅਨਜਾਣ ਬਣਿਆ,
ਲੋਕੀਂ ਕਹਿਣ ਉਹ ਤਾਂ ਸਭ ਕੁਝ ਜਾਣਦਾ ਹੈ।
ਨਜ਼ਮ ਨਸਰ ਦੋਵੇਂ ਉਸ ਦੀ ਤਾਬਿਆ ਨੇ,
ਹੁਣ ਤੇ ਸੱਤਿਜੁਗੀ ਫਰਜ਼ ਪਛਾਣਦਾ ਹੈ।
ਚੰਦਾ ਸਿੰਘ[35] ਤੇ ਭਾਈ ਨਿਹਾਲ ਸਿੰਘ[36] ਨੇ,
ਸਾਂਗਾਂ ਦਰਦ ਫਿਰਾਕ ਦੀਆਂ ਮਾਰੀਆਂ ਨੇ।
ਕਾਲ੍ਹਾ ਸਿੰਘ ਗਿਆਨੀ[37] ਨੇ ਲਿਖੇ ਓਦੋਂ,
ਜਿਹੜੇ ਜੰਗ ਕੀਤੇ ਨਾਮਧਾਰੀਆਂ ਨੇ॥੫॥

ਚੱਕਰਵਰਤੀ[38] ਦੀ ਕਲਮ ਦੀ ਰੀਸ ਕਰਨੀ,
ਸ਼ਾਲਾ ਕਿਸੇ ਨੂੰ ਫੇਰ ਨਸੀਬ ਹੋਵੇ।
ਤਖਤ ਤਾਜ ਤਾਈਂ ਠੋਕਰ ਮਾਰ ਦੇਵੇ,
ਸਿਖ ਗੁਰੂ ਦਾ ਕਿਂਝ ਗਰੀਬ ਹੋਵੇ।
ਧਰਤੀ ਅਰਸ਼ੀ ਫਰਿਸ਼ਤਿਆਂ[39] ਆਲਮਾਂ[40] ਦੀ,
ਭਲਾ ਇਹਨਾਂ ਦਾ ਕੌਣ ਰਕੀਬ ਹੋਵੇ।
ਲਾਇਲਪੁਰੀ[41] ਸਨਖੱਤਰੇ[42] ਬਿਸ਼ਨ ਸਿੰਘ[43] ਦੇ,
ਹਿੰਮਤ ਹੈ ਤਾਂ ਕੋਈ ਕਰੀਬ ਹੋਵੇ।

ਇਨਸਾਫ[44] ਪੰਡਿਤ[45] ਪੰਛੀ[46] ਭਾਰਤੀ[47] ਵੀ,
ਉਘੇ ਸੂਰਮੇ ਕਲਮ ਮੈਦਾਨ ਦੇ ਨੇ।
ਸੂਬਾ ਖਰਲ[48], ਬਿਅੰਤ[49], ਦਲੀਪ[50]. ਚੀਮਾ[51],
ਵੱਡੇ ਸਾਹਿਤ ਸੇਵੀ ਉਚੀ ਸ਼ਾਨ ਦੇ ਨੇ॥੬॥

ਕਵਿਤਾ ਵਾਂਗਰਾਂ ਦਿਲਾਂ ਨੂੰ ਧੂਹ ਪਾਉਂਦੇ,
ਹੁਕਮਨਾਮਿਆਂ[52] 'ਚ ਉਚਰੇ ਬੋਲ ਹੋਏ।
ਸੁਣ ਸੁਣ ਬਿਰਹੋਂ-ਵਿਛੁੰਨਿਆਂ ਦੀਆਂ ਕੂਕਾਂ,
ਰਾਜੇ-ਗੋਰਿਆਂ ਦੇ ਬਿਸਤਰ ਗੋਲ ਹੋਏ।
ਬਾਹੋਵਾਲੀਏ ਸਿੰਘ ਸੰਤੋਖ[53] ਲਿਖਿਆ,
ਬਚਨ ਜੋ ਜੋ ਉਸਦੇ ਕੋਲ ਹੋਏ।
ਲਾਟਾਂ ਅੰਬਰਾਂ ਤੀਕਰਾਂ ਜਾਂਦੀਆਂ ਨੇ,
ਸਾਡੇ ਜਦੋਂ ਵੀ ਦਿਲ ਫਰੋਲ ਹੋਏ।
ਕੰਢੇ ਬੈਠ ਕੇ ਕਦੇ ਨਾ ਮਿਲਣ ਮੋਤੀ,
ਥੋਹੜੇ ਜਾਣੂ ਨੇ ਸਾਗਰ ਦੇ ਸੀਨਿਆਂ ਦੇ।
ਲੋਕਗੀਤਾਂ ਦੇ ਵਿੱਚ ਵੀ ਸ਼ੇਰ ਕੂਕੇ,
ਜੜੇ ਗਏ ਨੇ ਵਾਂਗ ਨਗੀਨਿਆਂ ਦੇ॥੭॥

ਗੁਰੂ ਹਰੀ ਸਿੰਘ ਦੇ ਛੋਟੇ ਲਾਡਲੇ[54] ਨੇ
ਲਿਖਿਆ ਫੋਲ ਸਰਕਾਰੀ ਅਲਮਾਰੀਆਂ ਨੂੰ।
ਗੌਰਮਿੰਟ ਬਰਤਾਨੀਆ ਫੇਰਦੀ ਰਹੀ,
ਜੜ੍ਹਾਂ ਸਾਡੀਆਂ ਦੇ ਉੱਤੇ ਆਰੀਆਂ ਨੂੰ।
ਝੂਠ ਸੱਚ ਦੇ ਇਹਨਾਂ ਪੁਲੰਦਿਆਂ 'ਚੋਂ,
ਵੱਖੋ ਵੱਖ ਕੀਤਾ ਗੱਲਾਂ ਸਾਰੀਆਂ ਨੂੰ।
ਕੰਮ ਸੌਂਪ ਕੇ ਆਪਣੇ ਬੇਲੀਆਂ ਨੂੰ,
ਮਹਾਰਾਜ ਗਏ ਮਾਰ ਉਡਾਰੀਆਂ ਨੂੰ।
ਹੁਕਮ ਵੱਡ ਪਰਤਾਪੀ[55] ਦਾ ਲੈ ਸਿੰਘਾ,
ਕਰੀਆਂ ਲਿਖਤ ਪ੍ਰਚਾਰ ਤਿਆਰੀਆਂ ਨੇ।
''ਸਤਿਜੁਗ'' ਅਖਬਾਰ ਹੈ ਨਾਮ ਇਸਦਾ,
ਇਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ[56]॥੮॥

ਸਤਿਜੁਗ 'ਚ ਲਿਖਣ ਤੇ ਛਾਪਣ ਵਾਲੇ,
ਸਦਾ ਖੰਡੇ ਦੀ ਧਾਰ ਤੇ ਨੱਚਦੇ ਰਹੇ।
ਕਰਨ ਜ਼ਬਤ ਜ਼ਮਾਨਤਾਂ ਮਾਰ ਛਾਪੇ,
ਗੋਰੇ ਹਾਕਮਾਂ ਦੇ ਸੀਨੇ ਮੱਚਦੇ ਰਹੇ।
ਗੱਲ ਕੀਤਿਆਂ ਲੱਗੇ ਨਾ ਕਿਉਂ ਕੌੜੀ,
ਆਸ਼ਕ ਮੁੱਢ ਤੋਂ ਹੀ ਜਿਹੜੇ ਸੱਚ ਦੇ ਰਹੇ।
ਜਾਚ ਤਰਨ ਦੀ ਉਹਨਾਂ ਨੇ ਸਿੱਖਣੀ ਕੀ,
ਜਿਹੜੇ ਪਾਣੀ 'ਚ ਵੜਨ ਤੋਂ ਬੱਚਦੇ ਰਹੇ।
ਲਿਖਿਆ ਪੰਥ-ਪ੍ਰਕਾਸ਼ ਗਿਆਨ ਸਿੰਘ[57] ਨੇ,
ਤੋਪਾਂ ਹਿੱਕ ਤੇ ਕਿਵੇਂ ਸਹਾਰੀਆਂ ਨੇ।

ਭੋਇੰ ਭਾਂਡਾ ਘਰ ਬਾਰ ਕੁਰਬਾਨ ਕਰਕੇ,
ਚੜ੍ਹਦੀ ਕਲਾ ਰੱਖੀ ਨਾਮਧਾਰੀਆਂ ਨੇ॥੯॥

ਅੱਧੀ ਸਦੀ ਬੂਹੇ ਅੱਗੇ ਪੁਲਿਸ ਬੈਠੀ,
ਦਰਸ਼ਨ ਗੁਰਾਂ ਦੇ ਪੁੱਛ ਕੇ ਜਾਏ ਕੂਕਾ।
ਲੰਬੜਦਾਰੀਆਂ ਕੱਟੀਆਂ ਜਾਂਦੀਆਂ ਸੀ,
ਉਹਦੇ ਪਿੰਡ 'ਚ ਜੇ ਪੈਰ ਪਾਏ ਕੂਕਾ।
ਸਾਡੀ ਖੁਸ਼ੀ ਚੋਰੀ ਸਾਡੀ ਗ਼ਮੀ ਚੋਰੀ,
ਭੋਗ ਪਾਠਾਂ ਦੇ ਕਿੰਜ ਪੁਆਏ ਕੂਕਾ।
ਗੋਡੇ ਗੋਡੇ ਗਰੀਬੀ 'ਚ ਹੋਏ ਖੁੱਭਿਆ,
ਘਰ ਕੂਕਿਉਂ ਭੁੱਖਾਂ ਨਾ ਜਾਏ ਕੂਕਾ।
ਰੁੱਤਾਂ ਬਦਲੀਆਂ ਰੁਮਕੀਆਂ ਫੇਰ ਪੌਣਾਂ,
ਲਹਿਰਾਂ ਫੁੱਟ ਪਈਆਂ ਹਿੰਦੁਸਤਾਨ ਅੰਦਰ।
ਸਾਨੂੰ ਆਈ ਫਿਰ ਯਾਦ ਪ੍ਰਦੇਸੀਆਂ ਦੀ,
ਵਿਛੀਆਂ ਫੂਹੜੀਆਂ ਜਾਂ ਇੰਗਲਿਸਤਾਨ ਅੰਦਰ॥੧੦॥

ਬਗਲੀ ਵਾਲੇ ਹਰਨਾਮ ਸਿੰਘ ਸੈਂਚ[58] ਜੀ ਨੇ,
ਭਿੱਜੇ ਦਰਦ ਫਿਰਾਕ 'ਚ ਬੋਲ ਆਖੇ।
ਨਾਹਰ ਸਿੰਘ[59] ਇਤਿਹਾਸ ਦੇ ਪੰਨਿਆਂ ਤੇ,
ਬੜੇ ਕੀਮਤੀ ਬਚਨ ਅਨਮੋਲ ਆਖੇ।
ਮੰਨ ਆਗਿਆ ਗੁਰੂ ਪ੍ਰਤਾਪ ਸਿੰਘ ਦੀ,
ਸਫੇ ਬੜੇ ਅੰਗ੍ਰੇਜ਼ੀ ਦੇ ਫੋਲ ਆਖੇ।
ਹੁਣ ਜਸਵਿੰਦਰ[60] ਉਸ ਕੰਮ ਨੂੰ ਤੋਰਿਆ ਏ,
ਵਾਕਿਆਤ ਪੜਚੋਲ ਪੜਚੋਲ ਆਖੇ।
ਰਹੇ ਕੌਮੀ ਇਤਿਹਾਸ ਦਾ ਬਾਗ ਖਿੜਿਆ,
ਸ਼ਬਦ ਸਾਜ਼ ਸੰਗੀਤ ਪੁਰ ਨੂਰ ਹੋਵੇ।
ਕਿਉਂ ਨਾ ਬਰਕਤਾਂ ਸੀਸ ਨਿਵਾਉਣ ਉਥੇ,
ਚੀਨੀ ਵਾਲੇ ਦਾ ਜਿੱਥੇ ਜ਼ਹੂਰ ਹੋਵੇ॥੧੧॥

ਹਿੰਦੂ ਚੱਕੀਏ ਜੱਟਾਂ ਦਾ ਪੁੱਤ[61] ਬਣਿਆ,
ਅੱਜ ਕੂਕਿਆਂ ਦਾ ਸਾਖੀਕਾਰ ਵੱਡਾ।
ਉਹਦੇ ਛਾਪ ਜੱਸ-ਜੀਵਨ ਦੇ ਚਾਰ ਹਿੱਸੇ,
ਹੋਇਆ ਨਾਮਧਾਰੀ ਦਰਬਾਰ ਵੱਡਾ।
ਬਾਕੀ ਦੋ ਵੀ ਮੁੜ ਜੇ ਛਾਪ ਦੇਵਣ,
ਲੈਣ ਇਹ ਵੀ ਮਾਅਰਕਾ ਮਾਰ ਵੱਡਾ।
ਲੋੜ ਫੇਰ ਸਾਰਾ ਮੁੱਢੋਂ ਛਾਪਣੇ ਦੀ,
ਚੱਕਰਵਰਤੀ ਦਾ ਰਚਨਾ ਸੰਸਾਰ ਵੱਡਾ।
ਸ਼ਕਤੀਮਾਨ[62], ਮਨਧੀਰ[63] ਵੀ ਪਿਤਾ ਪੁਰਖੀ,
ਗੱਡੀ ਲੀਹ ਤੇ ਚੰਗੀ ਘੁਕਾਈ ਹੈ ਜੀ।
ਲਿਖ ਸਨੇਹੀ[64] ਗੁਰਬਚਨ[65] ਨਰਿੰਦਰ[66] ਹੋਰਾਂ,
ਸਾਨੂੰ ਯੁੱਗ-ਮਰਿਆਦਾ ਸਮਝਾਈ ਹੈ ਜੀ॥੧੨॥

ਦਸਤਾਵੇਜ਼ਾਂ ਦਾ ਨਾਲ ਹੀ ਭਰੇ ਕੋਠੇ,
ਯੂ.ਕੇ ਵਿੱਚ ਫਲੌਰੀਏ ਜੀਤ[67] ਨੇ ਜੀ।
ਮੁੱਖ ਲੇਖ ਵਰਿਆਮ[68] ਹੈ ਇਉਂ ਲਿਖਦਾ,
ਜਿਵੇਂ ਚਾਨਣੀ ਰਾਤ ਦੇ ਗੀਤ ਨੇ ਜੀ।
ਸਿਦਕੀ ਸਿੱਖ ਗੁਰਬਖ਼ਸ਼[69] ਹੈ ਰਾਮਪੁਰੀਆ,
ਛੀਠ-ਵਰਣ ਦੀ ਪੂਰਦੇ ਰੀਤ ਨੇ ਜੀ।
ਸ਼ਬਦ ਬੋਲ ਲੱਖਾਂ ਗੁਰੂ-ਪਿਆਰਿਆਂ ਦੇ,
ਤਪਦੇ ਹਿਰਦਿਆਂ ਨੂੰ ਕਰਦੇ ਸੀਤ ਨੇ ਜੀ।
ਬਿਨਾਂ ਡੋਰ ਤੋਂ ਗੁੱਡੀ ਚੜ੍ਹਾ ਦੇਣੀ,
ਇਹ ਵੀ ਕਿਸੇ ਮਸਤਾਨੇ ਦਾ ਆਹਰ ਹੈ ਜੀ।
ਹੰਭੇ-ਹੁੱਟਿਆਂ, ਥੱਕਿਆਂ-ਟੁੱਟਿਆਂ ਦੀ,
ਗੁਰੂ ਰਾਮ ਸਿੰਘ ਦੇ ਘਰ ਵਿੱਚ ਠਾਹਰ ਹੈ ਜੀ॥੧੩॥

ਸ਼ਾਮ ਸਿੰਘ ਸਿਰਹਾਲੀ ਦਾ ਪੜਪੋਤਾ,
ਬੁੱਢੀ ਮਾੜੀ ਦੇ ਵਿੱਚ ਮਰਗੇਸ਼ ਰਹਿੰਦਾ।
ਪੜ੍ਹ ਕੇ ਦਸਮ ਦੀ ਬਾਣੀ ਕਬਿੱਤ ਲਿਖਦਾ,
ਕੂਕਾ ਕਾਰ ਦੇ ਵਿੱਚ ਹਮੇਸ਼ ਰਹਿੰਦਾ।
ਜਿਊਣ ਸਿੰਘ ਵਾਂਗੂੰ ਮਿਲੇ ਰਾਮ ਕਿਉਂ ਨਾ,
ਏਸੇ ਗੱਲ ਦਾ ਸਦਾ ਕਲੇਸ਼ ਰਹਿੰਦਾ।
ਸਦਾ ਸਿਫਤ ਕੀਤੀ ਸੰਤ ਖਾਲਸੇ ਦੀ,
ਝਗੜਾ ਰੱਖਦਾ ਨਾਲ ਮਲੇਛ ਰਹਿੰਦਾ।
ਹੋਵੇ ਕਾਦਰਾਬਾਦੀ[71] ਦੀ ਗੁਰੂ-ਗਾਥਾ,
ਕਥਾ ਕਰਨ ਵਾਲਾ ਗੁਰ ਪਰਤਾਪ ਹੋਵੇ।
ਉਥੇ ਮਸਤੀਆਂ ਦੇ ਦਰਿਆ ਵਹਿੰਦੇ,
ਗੁਣੀ ਸਾਹਿਬ ਜਿੱਥੇ ਬੈਠਾ ਆਪ ਹੋਵੇ॥੧੪॥

ਊਧਮ ਸਿੰਘ ਆਜਿਜ਼[72] ਮੋਗੀਵਾਲੀਏ ਵੀ,
ਉੱਚ ਪਾਏ ਦੀ ਸ਼ਾਇਰੀ ਕਮਾਲ ਆਖੀ।
ਗੋਧੇ ਜੱਟ[73], ਕੂਕੇ ਰਤਨ ਸੰਧਵਾਂ[74] ਦੇ,
ਹੁੰਦੀ ਰਹੀ ਜੋ ਕੂਕਿਆਂ ਨਾਲ ਆਖੀ।
ਸ਼ੇਖੂਪੁਰੀਆਂ ਕੰਵਰ[75] ਤੇ ਦੁਖੀ ਮੁਨਸ਼ਾ,[76]
ਧੂਣੀ ਇਹਨਾਂ ਵੀ ਹੱਡਾਂ ਦੀ ਬਾਲ ਆਖੀ।
ਇਹ ਪੰਥ ਏ ਰਾਮ-ਵਿਜੋਗੀਆਂ ਦਾ
ਗੱਲ ਦੀਦਿਆਂ ਨੂੰ ਗਾਲ ਗਾਲ ਆਖੀ।
ਵਿਸ਼ਵ-ਪੂੰਜੀ ਨੇ ਬੋਲਿਆ ਫੇਰ ਹੱਲਾ,
ਕਾਇਮ ਰੱਖਣਾ ਕਿਰਤ ਈਮਾਨ ਹੈ ਜੀ।
ਲੋਕ ਲਹਿਰਾਂ ਦੀਆਂ ਫੋਲ ਵਿਰਾਸਤਾਂ ਨੂੰ,
ਫੇਰ ਚਾਹੜਣਾਂ ਤੀਰ ਕਮਾਨ ਹੈ ਜੀ॥੧੫॥

*ਪਿੰਡ. ਡਾਕ. ਕਰੀਵਾਲਾ (ਸਿਰਸਾ)*

## ਫੁਟ ਨੋਟ

1. ਵਰਿਆਮ ਸਿੰਘ ਪਿਆਸਾ 2. ਹਰਭਜਨ ਸਿੰਘ ਪ੍ਰਵਾਨਾ 3. ਗੁਰਦਿਆਲ ਸਿੰਘ ਪ੍ਰੀਤ 4. ਸੁਵਰਨ ਸਿੰਘ ਚੀਮਾ 5. ਜੋਗਿੰਦਰ ਸਿੰਘ ਮੁਕਤਾ 6. ਜਸਵਿੰਦਰ ਸਿੰਘ ਭਿੰਡਰ 7. ਲਖਵਿੰਦਰ ਸਿੰਘ ਬਾਜਵਾ 8. ਪੂਰਨ ਸਿੰਘ ਨਿਰਾਲਾ 9. ਬਲਦੇਵ ਸਿੰਘ ਢਿੱਲੋ 10. ਹਰਭਜਨ ਸਿੰਘ ਰਾਜਾ 11. ਕਰਨੈਲ ਸਿੰਘ ਅਸਪਾਲ 12. ਮਾਸਟਰ ਅਮਰੀਕ ਸਿੰਘ ਅੰਮ੍ਰਿਤਸਰ ਕਲਾਂ 13. ਬਿਅੰਤ ਸਿੰਘ ਸੋਖਲ 14. ਸਾਧੂ ਸਿੰਘ ਕਿਸਾਨ 15. ਹਰਸਾ ਸਿੰਘ ਬਾਠ 16. ਕੇਹਰ ਸਿੰਘ ਕੇਹਰ "ਹਮਰਾਹੀ" 17. ਸਰਧਾ ਸਿੰਘ ਨਿਮਾਣਾ 18. ਡਾ. ਕਸ਼ਮੀਰ ਸਿੰਘ 19. ਬਖਸ਼ੀਸ਼ ਸਿੰਘ ਸਫਰੀ 20. ਕਾਵਿ-ਭੂਸ਼ਣ ਜੀਵਨ ਸਿੰਘ 21. ਸ਼ਿੰਗਾਰ ਸਿੰਘ ਸ਼ਿੰਗਾਰ 22. ਪ੍ਰੀਤਮ ਸਿੰਘ ਕਵੀ 23. ਸੰਤ ਰਾਮ ਉਦਾਸੀ 24. ਪ੍ਰਕਾਸ਼ ਰਾਇਸਰੀ 25. ਪੰਥ ਰਤਨ ਮਾਸਟਰ ਨਿਹਾਲ ਸਿੰਘ 26. ਕਾਮਰੇਡ ਬਲਵੰਤ ਸੰਧੂ 27. ਬਲਬੀਰ ਸਿੰਘ ਢਿੱਲੋਂ 28. ਜਗੀਰ ਕੌਰ ਸੰਧੂ 29. ਗੁਰਦੇਵ ਸਿੰਘ ਕੋਇਲ 30. ਕਾਮਰੇਡ ਜਸਵੰਤ ਸਿੰਘ ਜੋਸ਼ 31. ਦਲਬੀਰ ਸਿੰਘ ਤਰਸ ਆਸਟਰੇਲੀਆ 32. ਖੜਕ ਸਿੰਘ ਭਮਰਾ 33. ਸੁਹੇਲ ਸਿੰਘ ਧੀਰ 34. ਤਾਰਾ ਸਿੰਘ ਅਨਜਾਣ 35. ਭਾਈ ਚੰਦਾ ਸਿੰਘ ਝੱਬਰ 36. ਭਾਈ ਨਿਹਾਲ ਸਿੰਘ (ਦੋਵੇਂ ਬਾਰਾਂ ਮਹਾਂ ਕਵੀ) 37. ਗਿਆਨੀ ਕਾਲ੍ਹਾ ਸਿੰਘ ਨੰਗਲ 38. ਸੰਤ ਇੰਦਰ ਸਿੰਘ ਚੱਕਰਵਰਤੀ 39. ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ 40. ਸੰਤ ਨਿਧਾਨ ਸਿੰਘ ਆਲਿਮ 41. ਸੰਤ ਮੰਗਲ ਸਿੰਘ ਲਾਇਲਪੁਰੀ 42. ਸੰਤ ਆਤਮਾ ਸਿੰਘ ਸਨਖੱਤਰਾ 43. ਸੰਤ ਬਿਸ਼ਨ ਸਿੰਘ ਹਿਸਟੋਰੀਅਲ ਨੰਗਲ। 44. ਖਜ਼ਾਨ ਸਿੰਘ ਇਨਸਾਫ 45. ਪੰਡਿਤ ਰਜਿੰਦਰ ਸਿੰਘ ਗੁਰੂ ਸਰੀਆ 46. ਪ੍ਰੀਤਮ ਸਿੰਘ ਪੰਛੀ 47. ਡਾ. ਅਮਰ ਭਾਰਤੀ 48. ਸੂਬਾ ਸੁਰਿੰਦਰ ਕੌਰ ਖਰਲ 49. ਪ੍ਰਿੰਸੀਪਲ ਬਿਅੰਤ ਕੌਰ 50. ਦਲੀਪ ਸਿੰਘ ਨਾਮਧਾਰੀ 51. ਪ੍ਰਿੰਸੀਪਲ ਅਜੀਤ ਸਿੰਘ ਚੀਮਾ 52. ਪ੍ਰਦੇਸ਼ ਤੋਂ ਭੇਜੇ ਗਏ ਸਤਿਗੁਰੂ ਰਾਮ ਸਿੰਘ ਜੀ ਦੇ ਕ੍ਰਿਪਾ ਪੱਤਰ 53. ਸਤਿਗੁਰੂ ਬਿਲਾਸ (ਵਾਰਤਕ) ਦਾ ਕਰਤਾ ਭਾਈ ਸੰਤੋਖ ਸਿੰਘ ਬਾਹੋਵਾਲ 54. ਮਹਾਰਾਜ ਗੁਰਦਿਆਲ ਸਿੰਘ ਜੀ 55. ਸਤਿਗੁਰੂ ਪ੍ਰਤਾਪ ਸਿੰਘ ਜੀ 56. ਨਿਰੰਕਾਰ ਸਿੰਘ ਚੇਤਨ ਦੀ-ਤੁਕ ਹੈ, 57. ਗਿਆਨੀ ਗਿਆਨ ਸਿੰਘ 58. ਸੰਤ ਖਾਲਸੇ ਦਾ ਕਵੀ ਹਰਨਾਮ ਸਿੰਘ 59. ਨਾਹਰ ਸਿੰਘ ਨੰਗਲ ਐਮ. ਏ. 60. ਜਸਵਿੰਦਰ ਸਿੰਘ ਹਿਸਟੋਰੀਅਨ, 61. ਸੰਤ ਤਰਨ ਸਿੰਘ ਵਹਿਮੀ 62. ਸਰਬ ਸ਼ਕਤੀਮਾਨ (ਵਰਤਮਾਨ ਹਿੰਦੁਸਤਾਨ ਦਾ ਸੰਪਾਦਕ) 63. ਐਸ.ਐਸ. ਮਨਧੀਰ, ਦੋਵੇਂ ਲਾਇਲਪੁਰੀ ਜੀ ਦੇ ਪੁੱਤਰ 64. ਸੁਵਰਨ ਸਿੰਘ ਸਨੇਹੀ ਸ਼ਾਹਪੁਰ 65. ਗੁਰੂਬਚਨ ਸਿੰਘ ਚੰਡੀਗੜ੍ਹ 66. ਨਰਿੰਦਰ ਸਿੰਘ ਮੰਡੀ 67. ਸੁਰਜੀਤ ਸਿੰਘ ਜੀਤ ਖੋਜਕਾਰ 68. ਜਗਦੀਸ਼ ਸਿੰਘ ਵਰਿਆਮ 69. ਸੰਤ ਗੁਰਬਖਸ਼ ਸਿੰਘ ਰਾਮਪੁਰੀ 70. ਭਾਈ ਨਿਰੰਜਨ ਸਿੰਘ ਮਰਗੇਸ਼-ਸਾਕਾ ਮਲੇਰਕੋਟਲਾ ਤੇ ਹੋਰ ਚੋਖੀ ਰਚਨਾ, 71. ਸੰਤ ਧਿਆਨ ਸਿੰਘ ਕਾਦਰਾਬਾਦ ਰਚਿਤ ਛੰਦਾਬੰਦੀ ਸਤਿਗੁਰੂ ਬਿਲਾਸ ਪਾ: ਬਾਹਰਵੀਂ 72. ਊਧਮ ਸਿੰਘ ਆਜਿਜ਼ ਮੋਗੀਵਾਲਾ 73. ਗੁਰਬਖਸ਼ ਸਿੰਘ ਉਰਫ ਗੋਧਾ ਸਿੰਘ ਜੱਟ 74. ਰਤਨ ਸਿੰਘ ਕੂਕਾ ਸੰਧਵਾਂ ਫਿਰ ਦਮਦਮਾ (ਸਿਰਸਾ) 75. ਇਨਕਲਾਬੀ ਸ਼ਾਇਰ ਲਾਲ ਸਿੰਘ ਕੰਵਰ (ਸ਼ੇਖੂਪੁਰਾ ਜ਼ਿਲ੍ਹਾ) 76. ਪ੍ਰਸਿੱਧ ਦੇਸ਼ਭਗਤ ਮੁੰਨਸ਼ਾਂ ਸਿੰਘ ਜੀ ਦੁਖੀ।

# ਕੀ ਪੰਜਾਬੀ ਖਤਮ ਹੋਣ ਦੇ ਕੰਢੇ 'ਤੇ ਹੈ?

—ਟੀ. ਆਰ. ਸ਼ਰਮਾ

ਹਾਇ ਮਨਜੀਤ ! ਹਾਇ....।

ਘਬਰਾਉਣ ਦੀ ਲੋੜ ਨਹੀਂ ਹੈ। ਨਾ ਕਿਸੇ ਨੂੰ ਸੱਟ ਵੱਜੀ ਹੈ, ਨਾ ਕੋਈ ਦੁਰਘਟਨਾ ਹੋਈ ਹੈ। ਨਾ ਕੋਈ ਫੇਲ੍ਹ ਹੋਇਆ ਹੈ, ਨਾ ਹੀ ਕੋਈ ਏਡਜ਼ ਦਾ ਰੋਗੀ ਘੋਸ਼ਿਤ ਕੀਤਾ ਗਿਆ ਹੈ, ਨਾ ਹੀ ਕਿਸੇ ਨੇ ਕੋਈ ਜੁਰਮ ਕੀਤਾ ਹੈ ਤੇ ਨਾ ਹੀ ਕਿਸੇ ਨੂੰ ਕੈਦ ਦੀ ਸਜ਼ਾ ਹੋਈ ਹੈ।

ਇਹ ਤਾਂ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਇਕ ਮੁੰਡੇ ਵਲੋਂ ਆਪਣੀ ਜਮਾਤਣ ਮਨਜੀਤ ਨੂੰ ਅੱਜ ਪਹਿਲੀ ਮਿਲਣੀ ਸਮੇਂ ਫਤਹਿ ਜਾਂ ਨਮਸਤੇ ਵਜੋਂ ਵਰਤੇ ਗਏ ਸ਼ਬਦ ਹਨ।

ਜਿਹੜਾ ਸ਼ਬਦ 'ਹਾਇ' ਕਿਸੇ ਵੇਲੇ ਮੌਤ, ਦੁੱਖ, ਸਦਮੇ ਜਾਂ ਅਫ਼ਸੋਸ ਨਾਲ ਸੰਬੰਧਤ ਸੀ ਉਹ ਹੁਣ ਪ੍ਰੇਮ, ਮੁਹੱਬਤ, ਪਿਆਰ ਜਾਂ ਨਮਸਕਾਰ, ਸਲਾਮ ਜਾਂ ਅਭਿਨੰਦਨ ਦਾ ਰੂਪ ਧਾਰਨ ਕਰ ਗਿਆ ਹੈ। ਇਹ ਹੈ ਪੱਛਮ ਦੇ ਸਭਿਆਚਾਰ ਅੰਗੇਰਜ਼ੀਕਰਨ ਜਾਂ ਆਧੁਨਿਕਤਾ ਦਾ ਪ੍ਰਭਾਵ। ਮੈਮ ਦੇ ਅਰਥ ਹਨ ਮੈਡਮ ਤੇ ਮੌਮ ਦੇ ਅਰਥ ਹਨ ਮਾਂ। ਲਾਈਨ ਟੈਲੀਫੋਨ ਨੂੰ ਕਹਿੰਦੇ ਹਨ ਤੇ ਨੋਟ ਤੋਂ ਭਾਵੀ ਚਿੱਠੀ ਹੁੰਦਾ ਹੈ।

"ਲਾਸਟ ਵੀਕ ਹੀ ਮੈਂ ਲੈਟਰ ਲਿਖ ਦਿੱਤਾ ਸੀ ਪਰ ਹੁਣ ਤੱਕ ਰਿਪਲਾਈ ਨਹੀਂ ਆਇਆ।" ਇਹ ਸ਼ੁੱਧ ਪੰਜਾਬੀ ਹੈ। "ਬੁਆਇਜ਼ ਨੂੰ ਕੋਈ ਐਟੀਕੇਟ ਨਹੀਂ, ਯਾਰ ਇਹ ਬਹੁਤ ਈਡੀਅਟ ਹਨ।" ਇਹ ਮਿਕਸਡ ਪੰਜਾਬੀ ਹੈ ਅਤੇ "ਬਹੁਤ ਸਿੰਪੈਥੈਟਿਕ ਵਿਊ ਲੈਂਦੇ ਹੋਏ ਵੀ ਮੈਂ ਫਾਈਵ ਈਅਰਜ਼ ਦੀ ਐਕਸਪਲਸ਼ਨ ਰਿਕੁਮੈਂਡ ਕਰਨ ਲਈ ਇਨਕਲਾਈਂਡ ਹਾਂ" ਇਹ ਆਧੁਨਿਕ ਪੰਜਾਬੀ ਦੀ ਮਿਸਾਲ ਹੈ।

ਇਸੇ ਤਰ੍ਹਾਂ ਪਹਿਲਾਂ ਭਾਸ਼ਾ ਦੇ ਸ਼ਬਦਾਂ ਦਾ ਹਰਾਸ ਹੁੰਦਾ ਹੈ, ਕੋਈ ਦੂਜੀ ਭਾਸ਼ਾ ਮੱਲੋਮੱਲੀ ਤੁਹਾਡੀ ਭਾਸ਼ਾ ਵਿਚ ਆ ਵੜਦੀ ਹੈ, ਪਹਿਲਾਂ ਖੜ੍ਹਨ ਲਈ ਥਾਂ ਭਾਲਦੀ ਹੈ। ਫਿਰ ਬੈਠਣ ਲਈ ਤੇ ਅੰਤ ਨੂੰ ਲੰਮੀ ਹੀ ਪੈ ਜਾਂਦੀ ਹੈ।

ਕਹਿੰਦੇ ਹਨ ਵੱਡੀਆਂ ਮਛਲੀਆਂ ਛੋਟੀਆਂ ਮਛਲੀਆਂ ਨੂੰ ਸਹਿਜੇ ਸਹਿਜੇ ਖਾ ਜਾਂਦੀਆਂ ਹਨ। ਇਸੇ ਤਰ੍ਹਾਂ ਸੰਸਾਰ ਦੀਆਂ ੮੮੦੦ ਜ਼ਬਾਨਾਂ ਵਿਚੋਂ ਤਕਰੀਬਨ ੨੮੦੦ ਜਬਾਨਾਂ ਖਾਧੀਆਂ ਜਾ ਚੁੱਕੀਆਂ ਹਨ। ਉਨ੍ਹਾਂ ਦਾ ਵਜੂਦ ਹੀ ਮਿਟ ਗਿਆ ਹੈ। ਇਸ ਵੇਲੇ ਸੰਸਾਰ ਵਿਚ ੬੦੦੦ ਦੇ ਕਰੀਬ ਜ਼ਬਾਨਾਂ ਹਨ ਤੇ ਭਾਸ਼ਾ ਵਿਗਿਆਨੀਆਂ ਦਾ ਕਹਿਣਾ ਹੈ ਕਿ ਇਨ੍ਹਾਂ ਵਿਚੋਂ ੩੦੦੦ ਜ਼ਬਾਨਾਂ ਆਖਰੀ ਪਲਾਂ 'ਤੇ ਹਨ। ਕਿਸੇ ਕਿਸੇ ਭਾਸ਼ਾ ਨੂੰ ਬੋਲਣ ਵਾਲੇ ਕੇਵਲ ਦੋ ਜਾਂ ਤਿੰਨ ਬੰਦੇ ਹੀ ਬਾਕੀ ਬਚੇ ਹਨ। ਜਦੋਂ ਉਨ੍ਹਾਂ ਦੀਆਂ ਅੱਖਾਂ ਮੀਟ ਹੋ ਗਈਆਂ, ਉਨ੍ਹਾਂ ਦੀ ਭਾਸ਼ਾ ਨੇ ਵੀ ਉਨ੍ਹਾਂ ਨਾਲ ਹੀ ਮਰ ਜਾਣਾ ਹੈ, ਜਿਹੜੀਆਂ ਜ਼ਬਾਨਾਂ ਨੂੰ ਬੋਲਣ ਵਾਲਿਆਂ ਦੀ ਗਿਣਤੀ ਘੱਟ ਹੈ, ਉਨ੍ਹਾਂ ਨੂੰ ਅਜਿਹੀਆਂ ਜ਼ਬਾਨਾਂ ਤੋਂ ਖਤਰਾ ਹੈ ਜਿਨ੍ਹਾਂ ਨੂੰ ਵੱਡੀ ਗਿਣਤੀ ਵਿਚ ਬੋਲਿਆ ਜਾਂਦਾ ਹੈ ਜਿਵੇਂ ਅੰਗਰੇਜ਼ੀ, ਫਰਾਂਸੀਸੀ ਜਾਂ ਅਰਬੀ ਆਦਿ।

ਯੂਨੈਸਕੋ ਦਾ ਅਧਿਐਨ ਦੱਸਦਾ ਹੈ ਕਿ ਹਜ਼ਾਰਾਂ ਵਰ੍ਹਿਆਂ ਤੋਂ ਹੀ ਭਾਸ਼ਾਵਾਂ ਦੇ ਪਤਨ ਅਤੇ ਖਾਤਮੇ ਦਾ ਅਮਲ ਜਾਰੀ ਹੈ ਜਿਸ ਦੇ ਫਲਸਰੂਪ ੨੮੦੦ ਜ਼ਬਾਨਾਂ ਨੇਸਤੋ ਨਾਬੂਦ ਹੋ ਚੁੱਕੀਆਂ ਹਨ। ਅਮਰੀਕਾ ਅਤੇ ਆਸਟਰੇਲੀਆ ਵਿਚ ਆਦਿ ਵਾਸੀਆਂ ਦੀਆਂ ਸੈਂਕੜੇ ਜ਼ਬਾਨਾਂ ੧੦੦ ਕੁ ਸਾਲ ਦੇ ਅੰਦਰ ਅੰਦਰ ਤਬਾਹ ਹੋਈਆਂ ਹਨ। ਏਸ਼ੀਆ ਅਤੇ ਅਫਰੀਕਾ ਦੀ ਸਥਿਤੀ ਵੀ ਚੰਗੀ ਨਹੀਂ ਹੈ।

ਸੰਸਾਰੀਕਰਨ ਦੇ ਫਲਸਰੂਪ ਭਾਸ਼ਾਵਾਂ ਦਾ ਹਨਨ ਤੇਜ਼ ਹੋਇਆ ਹੈ। ਨਵੀਂ ਪੀੜ੍ਹੀ ਦੇ ਬੱਚੇ ਕੇਵਲ ਉਹ ਜ਼ਬਾਨਾਂ ਸਿੱਖਦੇ ਹਨ ਤੇ ਮਾਪੇ ਵੀ ਉਹ ਜ਼ਬਾਨਾਂ ਉਨ੍ਹਾਂ ਨੂੰ ਸਿਖਾਉਣ ਵਿਚ ਰੁਚੀ ਰੱਖਦੇ ਹਨ। ਜਿਨ੍ਹਾਂ ਰਾਹੀਂ ਉਹ ਚਾਰ ਪੈਸੇ ਇਕੱਠੇ ਕਰ ਸਕਣ। ਆਪਣੇ ਦੇਸ਼ ਵਿਚ ਜਾਂ ਬਾਹਰਲੇ ਦੇਸ਼ਾਂ ਵਿਚ ਸਰਕਾਰਾਂ ਵੀ ਦੇਸੀ ਜ਼ਬਾਨਾਂ ਨੂੰ ਅਹਿਮੀਅਤ ਨਹੀਂ ਦਿੰਦੀਆਂ, ਨਾ ਹੀ ਉਨ੍ਹਾਂ ਦੇ ਅਧਿਐਨ ਨੂੰ ਉਤਸ਼ਾਹਿਤ ਕਰਦੀਆਂ ਹਨ। ਸਿਆਸਤ, ਵਪਾਰ, ਇਸ਼ਤਿਹਾਰਬਾਜ਼ੀ, ਮਨਪ੍ਰਚਾਵਾ, ਸੰਚਾਰ ਅਤੇ ਆਧੁਨਿਕਤਾ ਵੀ ਕਈ ਤਰ੍ਹਾਂ ਨਾਲ ਵਿਦੇਸ਼ੀ ਜਾਂ ਮਾਂ-ਬੋਲੀ ਤੋਂ ਵੱਖਰੀ ਭਾਸ਼ਾ ਦੀ ਵਰਤੋਂ ਨੂੰ ਹੱਲਾਸ਼ੇਰੀ ਦਿੰਦੇ ਹਨ। ਅੰਤ ਨੂੰ ਜ਼ੋਰਦਾਰ ਜਾਂ ਸ਼ਕਤੀਸ਼ਾਲੀ ਜ਼ਬਾਨ ਕਮਜ਼ੋਰ ਜ਼ਬਾਨ ਨੂੰ ਦਬਾ ਲੈਂਦੀ ਹੈ ਤੇ ਖਤਮ ਕਰ ਦਿੰਦੀ ਹੈ। ਜੀਵ ਵਿਗਿਆਨ ਦੇ ਖੇਤਰ ਵਿਚੋਂ ਪੈਦਾ ਹੋਇਆ ਅਸੂਲ "ਸਰਵਾਈਵਲ ਆਫ ਦੀ ਫਿੱਟੈਸਟ ਭਾਸ਼ਾ ਵਿਗਿਆਨ 'ਤੇ ਵੀ ਲਾਗੂ ਹੁੰਦਾ ਹੈ। ਸਭ ਤੋਂ ਵੱਧ ਨੁਕਸਾਨ ਉਪ ਬੋਲੀਆਂ ਨੂੰ ਹੁੰਦਾ ਹੈ। ਜਨਜਾਤੀਆਂ ਦੇ ਲੋਕ ਵੀ ਰਾਜ ਭਾਸ਼ਾ ਜਾਂ ਰਾਸ਼ਟਰ ਭਾਸ਼ਾ ਸਿੱਖ ਲੈਂਦੇ ਹਨ ਤੇ ਸਹਿਜੇ ਸਹਿਜੇ ਆਪਣੀ ਮਾਂ-ਬੋਲੀ ਭੁੱਲ ਜਾਂਦੇ ਹਨ।

ਪੰਜਾਬ ਇਸੇ ਤਰ੍ਹਾਂ ਦੇ ਦੌਰ ਵਿਚੋਂ ਲੰਘ ਰਿਹਾ ਹੈ। ਮਾਂ-ਭਾਸ਼ਾ ਪੰਜਾਬੀ ਦੇ ਬਰਾਬਰ ਪਹਿਲੀ ਜਮਾਤ ਤੋਂ ਹੀ ਲਾਜ਼ਮੀ ਵਿਸ਼ੇ ਦੇ ਤੌਰ 'ਤੇ ਅੰਗਰੇਜ਼ੀ ਦਾ ਵਿਸ਼ਾ ਸ਼ੁਰੂ ਕਰ ਦਿੱਤਾ ਗਿਆ ਹੈ। ੨੪੦੦੦ ਅਖੌਤੀ ਪਬਲਿਕ ਸਕੂਲਾਂ ਵਿਚੋਂ ਪਹਿਲੇ ੪-੫ ਸਾਲ ਕੇਵਲ ਅੰਗਰੇਜ਼ੀ ਪੜ੍ਹਾਈ ਜਾਂਦੀ ਹੈ। ਅੰਗਰੇਜ਼ੀ ਹੀ ਸਿੱਖਿਆ ਦਾ ਮਾਧਿਅਮ ਹੈ। ਪੰਜਾਬ ਸਰਕਾਰ ਨੇ ਪ੍ਰਾਇਮਰੀ ਦੀ ਪੰਜਵੀਂ ਜਮਾਤ ਦੀ ਪ੍ਰੀਖਿਆ ਵਿਚ ਅੰਗਰੇਜ਼ੀ ਨੂੰ ਮਾਧਿਅਮ ਵਜੋਂ ਪ੍ਰਵਾਨ ਕੀਤਾ ਹੋਇਆ ਹੈ।

ਪੰਜਾਬੀ ਬੱਚੇ ਪੁੱਛਦੇ ਹਨ ਕਿ ਅਠੱਤੀ ਕਿੰਨੇ ਹੁੰਦੇ ਹਨ, ਢਾਈ ਕਦੋਂ ਵੱਜਦੇ ਹਨ, ਸੱਸ ਜਾਂ ਜੇਠਾਣੀ ਕੀ ਹੁੰਦੀ ਹਨ ?

ਕਾਲਜਾਂ ਜਾਂ ਯੂਨੀਵਰਸਿਟੀਆਂ ਵਿਚ ਜਾ ਕੇ ਮੁੰਡੇ-ਕੁੜੀਆਂ ਨੂੰ ਗੱਲਾਂ ਕਰਦੇ ਵੇਖ ਤੁਹਾਨੂੰ ਜਲਦੀ ਹੀ ਪਤਾ ਲੱਗ ਜਾਵੇਗਾ ਕਿ ਪੰਜਾਬੀ ਦਾ ਆਧੁਨਿਕ ਰੂਪ ਕੈਸਾ ਹੋ ਗਿਆ ਹੈ ਤੇ ਕਿੰਨੇ ਕੁ ਚਿਰ ਵਿਚ ਇਸ ਦਾ ਅਸਤਿੱਤਵ ਮਿਟਣ ਵਾਲਾ ਹੈ।

ਜੋ ਨੁਕਸਾਨ ਅਕਾਲੀ ਅਤੇ ਭਾਜਪਾ ਸਰਕਾਰ ਨੇ ਪੰਜਾਬੀ ਦਾ ਕੀਤਾ ਹੈ ਉਹ ਕਿਸੇ ਤਾਨਾਸ਼ਾਹ ਨੇ ਵੀ ਨਹੀਂ ਸੀ ਕੀਤਾ। ਜਦੋਂ ਸਕੂਲਾਂ ਵਿਚ ਉਰਦੂ ਪੜ੍ਹਾਈ ਜਾਂਦੀ ਸੀ ਤੇ ਰਾਜ ਭਾਸ਼ਾ ਫਾਰਸੀ ਸੀ ਜਾਂ ਜਦੋਂ ਅੰਗਰੇਜ਼ ਹਕੂਮਤ ਕਰਦੇ ਸਨ ਤਾਂ ਵੀ ਪੰਜਾਬੀ ਅੱਜ ਦੇ ਮੁਕਾਬਲੇ ਵਿਚ ਜ਼ਿਆਦਾ ਹਰਮਨ ਪਿਆਰੀ ਸੀ। ਮਜ਼ਬੂਤ ਸੀ ਤੇ ਸਤਿਕਾਰਤ ਸੀ।

ਪੰਜਾਬ ਦੇ ਭਾਸ਼ਾ ਵਿਭਾਗ ਨੂੰ ਖਾਸ ਤੌਰ 'ਤੇ ਸਿੱਖਿਆ ਮੰਤਰਾਲੇ ਨੂੰ, ਕੁਝ ਠੋਸ ਕਦਮ ਚੁੱਕਣ ਦੀ ਲੋੜ ਹੈ।

*(ਪੰਜਾਬੀ ਟ੍ਰਿਬਿਊਨ ੧੨-੪-੨੦੦੨ ਚੋਂ ਧੰਨਵਾਦ ਸਹਿਤ)*

# ਉਸਤਾਦ ਉੱਤਮ ਸਿੰਘ ਅਤੇ ਉੱਤਮ ਸਿੰਘ ਰਾਗੀ

—ਬਲਬੀਰ ਸਿੰਘ ਕੰਵਲ

## ਉਸਤਾਦ ਉੱਤਮ ਸਿੰਘ

ਹਿੰਦੁਸਤਾਨ ਦੇ ਪ੍ਰਸਿੱਧ ਸੰਗੀਤਕਾਰ ਸ੍ਰੀ ਦਲੀਪ ਚੰਦਰ ਬੇਦੀ "ਮੈਨੂੰ ਹਾਲੇ ਤੱਕ ਯਾਦ ਹੈ" ਸਿਰਲੇਖ ਹੇਠ ਸੰਗੀਤ ਤੇ ਇਕ ਲੇਖ ਲਿਖ ਰਹੇ ਸਨ। ਲੇਖ ਦੇ ਸ਼ੁਰੂ ਵਿਚ ਹੀ ਉਹ ਲਿਖਦੇ ਹਨ,

"ਅਜੇ ਮੈਂ ਛੇ ਬਹਾਰਾਂ ਹੀ ਦੇਖੀਆਂ ਸਨ ਕਿ ਮਾਤਾ ਜੀ ਦੇ ਪਿਛੋਂ ਪਿਤਾ ਜੀ ਵੀ ਸਾਨੂੰ ਸਦਾ ਲਈ ਛੱਡ ਗਏ। ਮਾਸੜ ਜੀ ਨੇ ਪੜ੍ਹਨ ਲਈ ਸਾਨੂੰ ਅੰਮ੍ਰਿਤਸਰ ਭੇਜ ਦਿੱਤਾ। ਤਾਲੀਮ ਦੇ ਨਾਲ ਨਾਲ ਮੈਂ ਉਸਤਾਦ ਉੱਤਮ ਸਿੰਘ ਜੀ ਕੋਲੋਂ ਗਾਣਾ ਵੀ ਸਿੱਖਣ ਲੱਗ ਪਿਆ। ਉਸਤਾਦ ਸਾਹਿਬ ਧਰੁਪੱਦ 'ਚ ਤਲਵੰਡੀ ਘਰਾਣਾ ਦੇ ਅਤੇ ਖਿਆਲ 'ਚ ਦਿੱਲੀ ਦੇ ਉਸਤਾਦ ਤਾਨਰਸ ਖਾਂ ਸਾਹਿਬ ਦੇ ਘਰਾਣੇ ਨਾਲ ਸਬੰਧ ਰੱਖਦੇ ਸਨ। ਇਸ ਤੋਂ ਛੁੱਟ ਉਹ ਉਰਦੂ ਅਤੇ ਹਿੰਦੀ ਵਿੱਚ ਸੰਗੀਤ ਦਾ ਕਿਤਾਬੀ ਇਲਮ ਵੀ ਖੂਬ ਪੜ੍ਹੇ ਹੋਏ ਸਨ। ਪ੍ਰਮਾਤਮਾ ਦੀ ਮਿਹਰਬਾਨੀ ਸਦਕਾ ਉਹਨਾਂ ਨੂੰ ਮਹਿਫ਼ਲਾਂ ਵਿੱਚ ਗਾਉਣ ਦੀ ਲੋੜ ਨਹੀਂ ਸੀ, ਕਿਉਂਕਿ ਉਨ੍ਹਾਂ ਦੀ ਮਾਲੀ ਹਾਲਤ ਤਸੱਲੀਬਖ਼ਸ਼ ਸੀ। ਅੰਮ੍ਰਿਤਸਰ ਉਨ੍ਹੀਂ ਦਿਨੀਂ ਪੰਜਾਬ ਵਿੱਚ ਸੰਗੀਤ ਦਾ ਕੇਂਦਰ ਮੰਨਿਆ ਜਾਂਦਾ ਸੀ। ਉਸਤਾਦ ਹਰਸ਼ਾ ਸਿੰਘ, ਭਾਈ ਵਧਾਵਾ, ਭਾਈ ਮੋਤੀ, ਭਾਈ ਅਰੂੜਾ, ਰਬਾਬੀ, ਉਸਤਾਦ ਅੱਲਾ ਦੀਆ ਖਾਂ ਮਿਹਰਬਾਨ ਵਰਗੇ ਕਲਾ ਦੇ ਮਾਹਿਰ ਏਥੇ ਮੌਜੂਦ ਸਨ। ਪਟਿਆਲਾ ਦੇ ਮੀਆਂ ਜਾਨ ਖਾਂ, ਕਸੂਰ ਦੇ ਕਾਲੇ ਖਾਂ ਅਤੇ ਅਲੀ ਬਖਸ਼ ਵਰਗੇ 'ਤਿਆਰ' ਗਵੱਈਏ ਵੀ ਅਕਸਰ ਏਥੇ ਆ ਕੇ ਗਾਉਂਦੇ ਹੁੰਦੇ ਸਨ। ਪੰਜਾਬ ਦੇ ਹਰ ਸ਼ਖਸ ਦੀ ਜ਼ਬਾਨ ਤੇ ਪਟਿਆਲਾ ਵਾਲੇ ਫਤਿਹ ਅਲੀ ਖਾਂ ਦਾ ਨਾਂ ਸੀ, ਗੋਇਆ ਉਨ੍ਹਾਂ ਨਾਲੋਂ ਅੱਛਾ ਖਿਆਲ ਗਾਇਕ ਕਿਸੇ ਹੋਰ ਨੂੰ ਤਸਲੀਮ ਨਹੀਂ ਸੀ ਕੀਤਾ ਜਾਂਦਾ। ਉਸਤਾਦ ਉੱਤਮ ਸਿੰਘ ਜੀ ਵੀ ਉਨ੍ਹਾਂ ਨੂੰ ਹੀ ਪੰਜਾਬ ਦਾ ਲਾਸਾਨੀ ਗਾਇਕ ਮੰਨਦੇ ਸਨ।"* ਕਿਉਂਕਿ ਪੰਡਿਤ ਦਲੀਪ ਚੰਦਰ ਜੀ ਦੀ ਜਨਮ ਸਾਲ ੧੯੦੧ ਦਾ ਹੈ, ਇਸ ਲਈ ਪੰਜਾਬ ਦੇ ਅਜਿਹੇ ਸੰਗੀਤਕ ਮਾਹੌਲ ਦੀ ਇਹ ਮਨਜ਼ਰਕਸ਼ੀ ਸੁਤੇ ਸਿਧ ਉਹ ੧੯੦੭ ਦੇ ਦਿਨਾਂ ਦੀ ਹੀ ਕਰਦੇ ਨਜ਼ਰ ਆਉਂਦੇ ਹਨ। ਬਗੈਰ ਕਿਸੇ ਤਰ੍ਹਾਂ ਤਰ੍ਹਾਂ ਦੀ ਸ਼ੱਕ ਸ਼ੁਭਾ ਦੇ, ਉਨ੍ਹਾਂ ਦਿਨਾਂ ਵਿਚ ਆਪ ਜੀ ਦਾ ਬਹੁਤ ਨਾਂ ਸੀ। ਹੁਣ ਤੱਕ ਗ੍ਰਾਮੋਫੋਨ ਰੀਕਾਰਡ ਮਸ਼ੀਨ ਈਜਾਦ ਹੋ ਚੁੱਕੀ ਸੀ ਅਤੇ ਇਸ ਦੇ ਕਾਢੂ ਆਪਣੇ ਆਪਣੇ ਪ੍ਰਤੀਨਿਧ ਮੁੱਖ ਇੰਜਨੀਅਰਾਂ ਅਤੇ ਹਿੱਸੇਦਾਰਾਂ ਸਮੇਤ ਆਪਣੀ ਵਪਾਰਿਕ ਮੰਡੀ ਦਾ ਘੇਰਾ ਵਧਾਉਣ ਲਈ ਬਾਹਰਲੇ ਦੇਸ਼ਾਂ ਦਾ ਦੌਰਾ ਕਰ ਰਹੇ ਸਨ। ਹਿੰਦੁਸਤਾਨ ਦੇ ਤੀਜੇ ਦੌਰੇ ਤੇ ਜਦੋਂ ਉਨ੍ਹਾਂ ਨੇ ਰਾਵਲਪਿੰਡੀ ਦੇ ਪ੍ਰਸਿੱਧ ਕੀਰਤਨਕਾਰ ਸੰਤ ਗੁਲਾਬ ਸਿੰਘ ਨੂੰ ੨ ਅਗਸਤ ੧੯੦੭ ਨੂੰ ਰੀਕਾਰਡ ਕੀਤਾ ਤਾਂ ਉਨ੍ਹਾਂ ਨੇ ਕਰੀਬਨ ਉਨ੍ਹਾਂ ਦਿਨਾਂ 'ਚ ਹੀ ਆਪ ਦੀ ਅਵਾਜ਼ ਵਿਚ ਵੀ ਕੁਝ ਤਵੇ ਭਰ ਕੇ ਤਿਆਰ ਕੀਤੇ ਸਨ। ਉਨ੍ਹੀਂ ਹੀ ਦਿਨੀਂ ਅੰਮ੍ਰਿਤਸਰ ਦੇ ਏਸੇ ਨਾਂ ਦੇ ਹੀ ਇਕ ਹੋਰ ਰਾਗੀ ਦੇ ਵੀ ਕਾਫੀ ਤਵੇ ਭਰੇ ਗਏ ਸਨ। ਕੁਝ ਤਵੇ ਫਿਰ ਉਨ੍ਹਾਂ ਦੋਹਾਂ ਇਕੱਠਿਆਂ ਨੇ ਵੀ ਭਰਵਾਏ ਸਨ ਜਿਵੇਂ ਕਿ:

"ਮਨ ਲਾਗਾ ਗੁਰਾਂ ਦੇ ਨਾਲੇ" (ਸੰਦੂਰੀ ਤਿਲਵਾੜਾ) ਅਤੇ "ਅਬ ਹਮ ਚਲੀ ਠਾਕੁਰ ਪਹਿ ਹਾਰਿ ॥ ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥" (ਪੀਲੂ ਤਿਲਵਾੜਾ ਰਿਕਾਰਡ ਨੰਬਰ ੨੯੫੫ h-੧੪੪੭੨)

**ਉਸਤਾਦ ਉੱਤਮ ਸਿੰਘ** ਆਪਣੇ ਸਮੇਂ ਦੇ ਉਨ੍ਹਾਂ ਦੋ ਤਿੰਨ ਸੰਗੀਤਕਾਰਾਂ ਵਿਚੋਂ ਸਨ, ਜਿਨ੍ਹਾਂ ਦੀ ਸੰਗੀਤਕ ਉੱਚਤਾ ਨੂੰ ਦੇਸ਼ ਭਰ ਦੇ ਮੁਸਲਮਾਨ ਗਵੱਈਆਂ ਨੇ ਵੀ ਮੰਨਿਆ, ਏਹੀ ਕਾਰਣ ਸੀ ਕਿ ਕਈ ਵਾਰੀ ਉਨ੍ਹਾਂ ਦੇ ਨਾਂ ਨਾਲ 'ਪ੍ਰੋਫੈਸਰ' ਪਦ ਦਾ ਸ਼ਬਦ ਵੀ ਵਰਤਿਆਂ ਜਾਂਦਾ ਸੀ। ਤਲਵੰਡੀ ਅਤੇ ਦਿੱਲੀ ਘਰਾਣਿਆਂ ਦੇ ਉਸਤਾਦਾਂ ਕੋਲੋਂ ਤਾਂ ਆਪ ਨੇ ਤਾਲੀਮ ਹਾਸਲ ਕੀਤੀ ਹੀ ਸੀ, ਕੀਰਤਨ ਦੀ ਸਿੱਖਿਆ ਆਪ ਨੇ ਉਸਤਾਦ ਭਾਈ ਗੁਰਮੁਖ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ ਸੀ। ਆਪ ਭਾਈ ਮਤਾਬ ਸਿੰਘ ਜੀ ਦੇ ਭਤੀਜੇ ਸਨ। ੧੯੦੫ ਤੋਂ ਲੈ ਕੇ ੧੯੧੮-੧੯ ਤੱਕ ਆਪ ਕੇਂਦਰੀ ਖਾਲਸਾ ਯਤੀਮਖਾਨਾ ਸ੍ਰੀ ਅੰਮ੍ਰਿਤਸਰ ਵਿਖੇ ਕੀਰਤਨ ਦੀਆਂ ਕਲਾਸਾਂ ਲੈਂਦੇ ਰਹੇ। ਉਨ੍ਹੀਂ ਹੀ ਦਿਨੀਂ ਆਪ ਖਾਲਸਾ ਪ੍ਰਚਾਰਕ ਵਿਦਿਆਲਾ ਤਰਨਤਾਰਨ ਵੀ ਪੜ੍ਹਾਉਣ ਜਾ ਆਉਂਦੇ ਸਨ। ਤਲੰਵਡੀ ਅਤੇ ਦਿੱਲੀ ਘਰਾਣੇ ਦੀਆਂ ਹਜ਼ਾਰਾਂ ਨਾਯਾਬ ਧਰੁੱਪਦਾਂ ਅਤੇ ਖਿਆਲਾਂ ਦੀਆਂ ਬੰਦਸ਼ਾਂ ਤਾਂ ਆਪ ਨੂੰ ਯਾਦ ਸਨ ਹੀ, ਆਪ ਕੋਲ ਪੁਰਾਤਣ ਸ਼ਬਦ-ਰੀਤਾਂ ਦਾ ਵੀ ਬੇਸ਼ਬਹਾ ਖਜ਼ਾਨਾ ਸੀ।

ਆਪ ਦਾ ਜਨਮ ੧੮੭੯ (?) ਦੇ ਨੇੜੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ ਦੱਸੀਦਾ ਹੈ। ਦੂਜੀ ਆਲਮੀ ਜੰਗ ਦੇ ਖਾਤਮੇ ਪਿੱਛੋਂ ਆਪ ਚੜ੍ਹਾਈ ਕਰ ਗਏ।

# ਉੱਤਮ ਸਿੰਘ ਰਾਗੀ

੧੯੦੦ ਈ. ਦੇ ਸ਼ੁਰੂ ਦੇ ਸਾਲਾਂ ਵਿੱਚ ਹੀ ਗਰਾਮੋਫੋਨ ਤਵੇ ਬਣਨੇ ਸ਼ੁਰੂ ਹੋਏ ਤਾਂ ਵੱਡੇ ਸ਼ਹਿਰਾਂ ਵਿੱਚ ਕੁਝ ਅਜਿਹੀਆਂ ਦੁਕਾਨਾਂ ਵੀ ਖੁਲ੍ਹ ਗਈਆਂ ਜਿਥੋਂ ਕਿ ਇਹ ਸਾਮਾਨ ਮਿਲ ਸਕਦਾ ਸੀ। ਗਰਾਮੋਫੋਨ ਕੰਪਨੀ ਜਿਹੜੀ ਪਿਛੋਂ H.M.V. ਅਖਵਾਉਣ ਲੱਗ ਗਈ ਸੀ, ਉਸ ਦੀਆਂ ਕੁਝ ਏਜੇਂਸੀਆਂ ਸੰਗੀਤ ਦੇ ਸਾਜ਼ ਬਣਾਉਣ ਵਾਲਿਆਂ ਨੇ ਵੀ ਖਰੀਦ ਲਈਆਂ ਸਨ। ਇਹੋ ਜਿਹੀ ਇਕ ਏਜੇਂਸੀ ਅੰਮ੍ਰਿਤਸਰ ਦੇ ਲਾਲ ਸਿੰਘ ਨਾਂ ਦੇ ਇਕ ਵਿਅਕਤੀ ਨੇ ਵੀ ਲੈ ਲਈ ਸੀ। ਨਵੀਂ-ਨਵੀਂ ਵਾਜੇ ਦੀ ਇਹ ਈਜਾਦ, ਜਿੱਥੇ ਇਕ ਮੰਨੋਰਜਨ ਦਾ ਵਧੀਆ ਜ਼ਰੀਆ ਸੀ, ਉਥੇ ਠਾਠ-ਬਾਠ ਅਤੇ ਟੌਹਰ-ਟੱਪੇ ਦਾ ਚਿੰਨ੍ਹ ਵੀ ਸੀ। ਹੁਣ ਲਾਲ ਸਿੰਘ ਨੇ ਜਿਹੜੀ ਦੁਕਾਨ ਖੋਲ੍ਹੀ ਸੀ, ਉਹ ਹਾਲ ਬਾਜ਼ਾਰ ਵਿੱਚ ਵਜ਼ੀਰ-ਹਿੰਦ ਪ੍ਰੈਸ ਦੇ ਸਾਮ੍ਹਣੇ ਸੀ। ਵਿਕਰੀ ਧੜਾਧੜ ਹੋਈ ਤਾਂ ਮਾਲਿਕ ਕੋਲ ਜਦ ਹੀ ਪੰਜ ਕੁ ਹਜ਼ਾਰ ਰੁਪਿਆ ਜਮ੍ਹਾਂ ਹੋ ਗਿਆ, ਜਿਹੜਾ ਕਿ ਉਨ੍ਹਾਂ ਦਿਨਾਂ ਮੂਜਬ ਇਕ ਬਹੁਤ ਵੱਡੀ ਰਕਮ ਸੀ, ਤਾਂ ਉਹ ਕੰਪਨੀ ਨੂੰ ਹਿਸਾਬ ਕਿਤਾਬ ਦੇਣ ਦੀ ਬਜਾਏ ਜਾਪਾਨ ਵੱਲ ਨੂੰ ਭੱਜ ਗਿਆ। ਭਾਈ ਸਾਹਿਬ ਭਾਈ ਵੀਰ ਸਿੰਘ ਕੀਰਤਨਕਾਰਾਂ ਦੀ ਬਾਂਹ ਫੜਨ ਵਾਲੇ ਵਿਅਕਤੀ ਸਨ। ਸਗੋਂ ਉਨ੍ਹਾਂ ਦੇ ਪਿਤਾ ਡਾ. ਚਰਨ ਸਿੰਘ (੧੮੫੩-੧੯੦੮ ਈ.) ਨੇ "ਗੁਰਮਤਿ ਸੰਗੀਤ" ਨਾਮੀ ਇਕ ਪੁਸਤਕ ਵੀ ਲਿਖੀ ਹੋਈ ਸੀ।

ਹੁਣ ਦੇਖੋ ਹਾਲਾਤ ਸਾਜ਼ਗਾਰ ਹੁੰਦਿਆਂ ਹੋਇਆਂ ਕੁਦਰਤ ਵਿੱਚ ਕਿਵੇਂ ਆਪਣਾ ਰੋਲ ਅਦਾ ਕਰਦੀ ਹੈ। ਉਨ੍ਹੀਂ ਦਿਨੀਂ ਲਾਲ ਸਿੰਘ ਦੀ ਦੁਕਾਨ ਤੇ ਭਾਈ ਉੱਤਮ ਸਿੰਘ ਰਾਗੀ ਵੀ ਨੌਕਰੀ ਕਰਦਾ ਸੀ, ਜਿਹੜਾ ਉਂਝ ਕਟੜਾ ਰਾਮਗੜ੍ਹੀਆਂ ਵਿਖੇ ਰਹਿੰਦਾ ਹੁੰਦਾ ਸੀ। ਇਸ ਗੱਲ ਦੇ ਡਰੋਂ ਕਿ ਕੰਪਨੀ ਵਾਲੇ ਹੇਰਾਫੇਰੀ ਅਤੇ ਗਬਨ ਦਾ ਕੇਸ ਕਿਧਰੇ ਉਸ ਗ਼ਰੀਬ ਤੇ ਹੀ ਨਾ ਪਾ ਦੇਣ। ਉਸਨੇ ਭਾਈ ਵੀਰ ਸਿੰਘ ਜੀ ਦੇ ਘਰ ਲਾਰੰਸ ਰੋਡ ਵੱਲ ਨੂੰ ਰੁਖ ਕੀਤਾ। ਉਸਦੀ ਵਿਥਿਆ ਸੁਣ ਕੇ ਭਾਈ ਵੀਰ ਸਿੰਘ ਜੀ ਨੇ ਕੰਪਨੀ ਦੇ ਨਾਂ ਇਕ ਲੰਮਾ ਚੌੜਾ ਖਤ ਲਿਖਿਆ ਅਤੇ ਅਸਲੀਅਤ ਤੋਂ ਜਾਣੂ ਕਰਵਾਉਣ ਤੋਂ ਛੁੱਟ ਆਪਣੇ ਵਲੋਂ ਕੰਪਨੀ ਨੂੰ ਨਾਲ ਇਹ ਵੀ ਲਿਖਤੀ ਤਸੱਲੀ ਦਿੱਤੀ ਕਿ ਇਹ ਵਿਅਕਤੀ ਗ਼ਰੀਬ ਜ਼ਰੂਰ ਹੈ, ਪਰ ਹੈ ਬੜਾ ਦਿਆਨਤਦਾਰ। ਮੈਂ ਪੁਰਜ਼ੋਰ ਸ਼ਬਦਾਂ ਵਿੱਚ ਸਿਫ਼ਾਰਸ਼ ਕਰਦਾ ਹਾਂ ਕਿ ਕੰਪਨੀ ਏਜੇਂਸੀ ਇਸਦੇ ਨਾਂ ਕਰ ਦੇਵੇ।

ਉੱਤਮ ਸਿੰਘ ਉਹ ਖਤ ਨਾਲ ਲੈ ਕੇ ਸਿੱਧਾ ਡਮ ਡਮ ਕਲਕੱਤੇ ਆਪ ਪੁੱਜਾ ਸੀ। ਕੰਪਨੀ ਦਾ ਮੈਨੇਜਰ ਉਸ ਉਤੇ ਨਾ ਕੇਵਲ ਬਹੁਤ ਖੁਸ਼ ਹੋਇਆ, ਸਗੋਂ ਉਸਨੇ ਉਹ ਏਜੇਂਸੀ ਵੀ ਉਸ ਦੇ ਨਾਂ ਤੇ ਤਬਦੀਲ ਕਰ ਦਿੱਤੀ। ਰਾਗੀ ਜੀ ਹੁਣ ਉਸ ਦੁਕਾਨ ਦੇ ਮਾਲਿਕ ਬਣ ਗਏ ਸਨ।

ਗਰਾਮੋਫੋਨ ਕੰਪਨੀ ਵਾਲਿਆਂ ਦੀਆਂ ਜੇਕਰ ਅਸੀਂ ਮਈ ੧੯੦੬ ਤੋਂ ਲੈ ਕੇ ਮਈ ੧੯੦੭ ਈ. ਤੱਕ ਦੀਆਂ ਕੈਟਾਲਾਗਾਂ ਫੋਲੀਏ ਤਾਂ ਉਨ੍ਹਾਂ ਤੋਂ ਪਤਾ ਚਲਦਾ ਹੈ ਕਿ ਉਨ੍ਹੀਂ ਦਿਨੀਂ ਉੱਤਮ ਸਿੰਘ ਜੀ ਦੇ ਕਾਫੀ ਤਵੇ ਭਰੇ ਗਏ ਸਨ......ਵੱਧ ਨਹੀਂ ਤਾਂ ਵੀਹ ਦੇ ਨੇੜੇ ਤੇੜੇ। ਸ਼ਬਦ-ਕੀਰਤਨ ਜਾਂ ਦੁਕਾਨਦਾਰੀ ਤੋਂ ਛੁੱਟ ਕਿਸੇ ਸਮੇਂ ਉਹ ਹਿਕਮਤ ਵੀ ਕਰਦੇ ਰਹੇ ਹੋਣਗੇ, ਇਸ ਲਈ ਕਈ ਥਾਈਂ ਉਨ੍ਹਾਂ ਦੇ ਨਾਂ ਨਾਲ ਸ਼ਬਦ 'ਹਕੀਮ' ਵੀ ਲਿਖਿਆ ਮਿਲਦਾ ਹੈ। ਉਨ੍ਹਾਂ ਦਿਨਾਂ ਵਿੱਚ ਆਪ ਦਾ ਆਸਾ ਦੀ ਵਾਰ ਦਾ ਤਵਾ ਬੇਹੱਦ ਮਕਬੂਲ ਹੋਇਆ ਸੀ। ਉਸ ਤੋਂ ਛੁੱਟ ਉਨ੍ਹਾਂ ਦੀ ਅਵਾਜ਼ ਵਿੱਚ ਕਿਸੇ ਸਮੇਂ ਇਹ ਰੀਕਾਰਡ ਵੀ ਉਪਲੱਬਧ ਸਨ :-

੧. ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ ਤਿੰਨੈ ਸਵਾਰਿਆ॥ ਪੂਰੀ ਹੋਈ ਕਰਾਮਾਤਿ, ਆਪਿ ਸਿਰਜਣਹਾਰੈ ਸਾਰਿਆ॥ (ਤਿਲੰਗ, ਤਿਤਾਲਾ-ਤਵਾ ਨੰਬਰ ੪੧੪੧੯-੪-੧੨੩੯੧)। ੨. ਰੋਗਨ ਤੇ ਅਰ ਸੋਗਨ ਤੇ, ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥ ਭੈਰਵੀ। ੩. ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ, ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥ (ਕਾਨ੍ਹੜਾ ਆਸਾਵਰੀ)। ੪. ਗੁਰੁ ਪੂਰਾ ਮੇਰਾ ਗੁਰੁ ਪੂਰਾ॥ ਰਾਮ ਨਾਮੁ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ॥ (ਰਾਮਕਲੀ ੨੯੪੩ h-੨-੧੨੯੭੦)। ੫. ਦਰਮਾਦੇ ਠਾਢੇ ਦਰਬਾਰਿ॥ ਤੁਝ ਬਿਨੁ ਸੁਰਤਿ ਕਰੈ ਕੋ ਮੇਰੀ, ਦਰਸ਼ਨੁ ਦੀਜੈ ਖੋਲ੍ਹਿ ਕਿਵਾਰ॥ (ਬਿਲਾਵਲ-ਕਬੀਰ ਜੀਉ ੨੯੪੬ h-੨-੧੨੯੭੩) ਆਦਿ, ਆਦਿ।

ਰਾਗੀ ਜੀ ਦੇ ਘਰ ਦੋ ਬੇਟੇ ਅਤੇ ਦੋ ਬੇਟੀਆਂ ਨੇ ਜਨਮ ਲਿਆ। ਵੱਡੀ ਬੇਟੀ ਦਾ ਨਾਂ ਜੀਓ ਸੀ, ਜਿਹੜੀ ਲਾਲ ਸਿੰਘ ਢੀਂਗਰਾ ਇਮਪੋਰਟ ਏਜੈਂਟ ਨਾਲ ਵਿਆਹੀ ਗਈ ਸੀ, ਪਰ ਅਫਸੋਸ ੧੯੩੫ ਈ. 'ਚ ਚੜ੍ਹਾਈ ਕਰ ਗਈ। ਉਨ੍ਹਾਂ ਦਾ ਵੱਡਾ ਬੇਟਾ ਗੁਰਦਿੱਤ ਸਿੰਘ ੧੯੪੭ ਤੱਕ ਆਪਣੀ ਹਾਲ ਬਾਜ਼ਾਰ ਵਾਲੀ ਵਾਜਿਆਂ ਦੀ ਦੁਕਾਨ ਚਲਾਉਂਦਾ ਰਿਹਾ, ਪਿਛੋਂ ਵੇਚ ਵੱਟ ਕੇ ਰੱਬ ਜਾਣੇ ਕਿਧਰ ਚਲਾ ਗਿਆ। ਛੋਟਾ ਬੇਟਾ ਜੁਆਨ ਉਮਰੇ ਹੀ ਚਲਾਣਾ ਕਰ ਗਿਆ ਸੀ। ਬੀਬੀ ਜੀਓ ਦੀ ਇਕ ਧੀ ਮਹਿੰਦਰ ਕੌਰ ਨੂੰ ਭਾਈ ਵੀਰ ਸਿੰਘ ਦੇ ਛੋਟੇ ਭਰਾਤਾ ਡਾ. ਬਲਬੀਰ ਸਿੰਘ ਨੇ ਅਪਣਾਕੇ (adopt) ਕਰਕੇ, ਦਿਹਰਾਦੂਨ ਵਾਲੀ ਆਪਣੀ ਜਾਇਦਾਦ ਉਸਦੇ ਨਾਂ ਕਰਵਾ ਦਿੱਤੀ ਸੀ। ਪਿਛੋਂ ਉਹ ਜ਼ਮੀਨ ਬੀਬੀ ਜੀ ਨੇ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇ ਸਪੁਰਦ ਕਰ ਦਿੱਤੀ ਸੀ।

੨੬ ਫਰਵਰੀ ੧੯੯੫ ਨੂੰ ਭਾਸ਼ਾ ਵਿਭਾਗ ਵਾਲਿਆਂ ਨੇ ਦਾਸ ਨੂੰ ਜਦੋਂ ਸਨਮਾਨਿਤ ਕੀਤਾ, ਤਾਂ ਉਸੇ ਸਾਲ ਹੀ ਦੋ

ਹੋਰ ਬਹੁਤ ਵੱਡੇ ਸਾਹਿਤਕਾਰਾਂ ਕੰਵਰ ਮਹਿੰਦਰ ਸਿੰਘ ਬੇਦੀ, ਜਿਹੜੇ ਕਿ ਗੁਰੂ ਨਾਨਕ ਦੇਵ ਜੀ ਦੀ ਕੁੱਲ ਚੋਂ ਸਿੱਧੇ ਤੇਰਵੀਂ ਪੀੜ੍ਹੀ ਵਿਚੋਂ ਸਨ (ਯਾਦ ਰਹੇ ਦੇਸ਼ ਦੇ ਮਹਾਨ ਸੰਗੀਤਕਾਰ ਪੰਡਿਤ ਵਿਸ਼ਨੂੰ ਦਿਗੰਬਰ ਜਦੋਂ ਸੰਗੀਤ ਦੀ ਤਾਲੀਮ ਲੈਣ ਲਈ ੧੮੯੦ ਈ. ਵਿੱਚ ਪੰਜਾਬ ਆਏ, ਤਾਂ ਉਨ੍ਹਾਂ ਦੇ ਹਰ ਤਰ੍ਹਾਂ ਦੇ ਖਰਚੇ ਦਾ ਜ਼ੁੰਮਾ ਬੇਦੀ ਸਾਹਿਬ ਦੇ ਖਾਨਦਾਨ ਵਿਚੋਂ ਬਾਬਾ ਗੁਰਬਖਸ਼ ਸਿੰਘ ਬੇਦੀ ਰਾਵਲਪਿੰਡੀ ਵਾਲਿਆਂ ਨੇ ਹੀ ਲਿਆ ਸੀ) ਅਤੇ ਗਿਆਨੀ ਮਹਾਂ ਸਿੰਘ ਜਿਨ੍ਹਾਂ ਨੇ ਤਕਰੀਬਨ ਆਪਣੀ ਸਾਰੀ ਉਮਰ ਹੀ ਭਾਈ ਵੀਰ ਸਿੰਘ ਜੀ ਦੇ ਅੰਗ ਸੰਗ ਗੁਜ਼ਾਰ ਛੱਡੀ ਸੀ......ਨੂੰ ਵੀ ਉਸੇ ਦਿਨ ਸਾਹਿਤ ਸ਼੍ਰੋਮਣੀ ਖਿਤਾਬ ਨਾਲ ਨਿਵਾਜਣਾ ਸੀ। ਇਹ ਦੋਵੇਂ ਵਿਅਕਤੀ ਮੇਰੇ ਬੜੇ ਕੰਮ ਦੇ ਸਨ। ਸਾਡਾ ਉਤਾਰਾ ਪੰਜਾਬ ਭਵਨ ਵਿਚ ਸੀ। ਫੰਕਸ਼ਨ ਪਿਛੋਂ ਦੂਜੇ ਦਿਨ ਸਵੇਰ ਜਦੋਂ ਮੈਂ ਮਹਾਂ ਸਿੰਘ ਜੀ ਦੇ ਦਰਸ਼ਨਾਂ ਨੂੰ ਗਿਆ ਤਾਂ ਉਹ ਬੜੇ ਖੁਸ਼ ਹੋਏ। ਮੈਂ ਉਨ੍ਹਾਂ ਦੀਆਂ ਗੱਲਾਂ ਤੋਂ ਜਾਣਿਆਂ ਕਿ ਉਨ੍ਹਾਂ ਨੇ ਮੇਰੇ ਬਹੁਤੇ ਲੇਖ ਭਲਵਾਨਾਂ ਅਤੇ ਪੰਜਾਬ ਦੇ ਸੰਗੀਤ ਘਰਾਣਿਆਂ ਬਾਰੇ ਬੜੇ ਗਹੁ ਨਾਲ ਪੜ੍ਹੇ ਹੋਏ ਸਨ। ਉਨ੍ਹਾਂ ਦੀ ਉਹ ਤਾਰੀਫ ਕਰਨੋਂ ਹੀ ਨਾ ਹਟਣ। ਫੁੱਲਣ ਦੀ ਬਜਾਏ ਮੈਂ ਸੋਚਿਆ ਕਿ ਮੇਰੀ ਵਡਿਆਈ ਉਹ ਸਿਰਫ ਮੇਰਾ ਦਿਲ ਰੱਖਣ ਲਈ ਕਰ ਰਹੇ ਹਨ। ਉਦੋਂ ਉਹ ਘੱਟੋ ਘੱਟ ਅੱਸੀ ਸਾਲਾਂ ਦੇ ਪੇਟੇ 'ਚ ਹੋਣਗੇ। ਥੋੜ੍ਹਾਂ ਸਮਾਂ ਪਾ ਕੇ, ਉਨ੍ਹਾਂ ਦੀਆਂ ਗੱਲਾਂ ਦੀ ਮੁਹਾਰ ਮੈਂ ਆਪਣੇ ਮਨਭਾਉਂਦੇ ਵਿਸ਼ੇ ਵਲ ਨੂੰ ਮੋੜਨ ਵਿਚ ਸਫਲ ਹੋ ਗਿਆ ਸਾਂ। ਉਹ ਵਿਸ਼ਾ ਅੰਮ੍ਰਿਤਸਰ ਦੇ ਪੁਰਾਤਨ ਰਾਗੀਆਂ ਰਬਾਬੀਆਂ ਬਾਰੇ ਸੀ। ਉਨ੍ਹਾਂ ਦੀਆਂ ਗੱਲਾਂ ਛਿੜੀਆਂ ਤਾਂ ਇਸ ਵਿਸ਼ੇ ਤੇ ਉਨ੍ਹਾਂ ਨੇ ਜਾਣੋ ਬਸ ਛਹਿਬਰਾਂ ਲਾ ਦਿੱਤੀਆਂ। ਉਨ੍ਹਾਂ ਦੀਆਂ ਕੁਝ ਗੱਲਾਂ ਮੈਂ ਉਥੇ ਹੀ ਨੋਟ ਕਰ ਲਈਆਂ। ਮੈਂ ਜਾਤਾ ਕਿ ਇਸ ਵਿਸ਼ੇ ਤੇ ਉਨ੍ਹਾਂ ਕੋਲ ਕਾਫੀ ਖਜ਼ਾਨਾ ਸੀ। ਦੇਸੋਂ ਵਾਪਸ ਲੰਡਨ ਪਰਤੇ ਨੂੰ ਮੈਨੂੰ ਅਜੇ ਕੁਝ ਦਿਨ ਹੀ ਹੋਏ ਸਨ ਕਿ ਗਿਆਰਾਂ ਅਪਰੈਲ ੧੯੮੫ ਨੂੰ ਮੈਨੂੰ ਇਕ ਅਜਿਹਾ ਪਾਰਸਲ ਮਿਲਿਆ ਜਿਸ ਉਤੇ ਲਗਭਗ ਸੌ ਰੁਪਏ ਦੀਆਂ ਟਿਕਟਾਂ ਲੱਗੀਆਂ ਹੋਈਆਂ ਸਨ। ਉਸ ਵਿੱਚ ਮਹਾਂ ਸਿੰਘ ਜੀ ਦੀ ਵੱਡ-ਅਕਾਰੀ ਕਿਤਾਬ ਭਾਈ ਵੀਰ ਸਿੰਘ ਜੀ ਦੀ ਜੀਵਨੀ "ਗੁਰਮੁਖ ਜੀਵਨ" ਸੀ, ਜਿਸ ਵਿੱਚ ਕਿ ਰਾਗੀ ਉੱਤਮ ਸਿੰਘ ਜੀ ਬਾਰੇ ਵੀ ਕੁਝ ਘਟਨਾਵਾਂ ਅੰਕਿਤ ਸਨ।

ਮਹਾਂ ਸਿੰਘ ਜੀ ਨੇ ਸਾਡੇ ਇਕ ਮਹਾਨ ਭੁੱਲੇ ਵਿਸਰੇ ਰਾਗੀ ਬਾਰੇ ਚਾਨਣਾ ਪਾ ਕੇ, ਮੇਰੇ ਹਨੇਰੇ ਰਾਹ ਨੂੰ ਰੌਸ਼ਨਾਸ ਕੀਤਾ ਸੀ, ਇਸ ਲਈ ਇਹ ਲੇਖ ਸੰਪੂਰਨ ਕਰਦੇ ਸਮੇਂ ਮੇਰੀ ਆਤਮਾ, ਉਨ੍ਹਾਂ ਦਾ ਹਾਰਦਿਕ ਧੰਨਵਾਦ ਵੀ ਕਰਦੀ ਹੈ।

ਜਾਪਦਾ ਹੈ ਰਾਗੀ ਜੀ ਜਿਵੇਂ ੧੯੨੯ ਤੋਂ ਕੁਝ ਸਮਾਂ ਪਹਿਲਾਂ ਚੜ੍ਹਾਈ ਕਰ ਗਏ।

## ਪਾਠਕਾਂ ਨੂੰ ਜ਼ਰੂਰੀ ਬੇਨਤੀ

ਵਰਿਆਮ ਨੂੰ ਚਲਾਉਣ ਵਾਸਤੇ ਇਸਦੇ ਪਾਠਕਾਂ ਵਲੋਂ ਜੋ ਚੰਦਿਆਂ ਦੇ ਰੂਪ ਵਿਚ ਸਹਾਇਤਾ ਆਉਂਦੀ ਹੈ, ਜੇ ਉਹ ਰੁਕ ਜਾਵੇ ਤਾਂ ਵਰਿਆਮ ਦੀ ਗੱਡੀ ਚਲਣੀ ਮੁਸ਼ਕਲ ਹੋ ਜਾਂਦੀ ਹੈ ਤੇ ਜੇ ਵਿਦੇਸ਼ਾਂ ਵਿਚ ਵਸਦੇ ਵਰਿਆਮ ਦੇ ਪਾਠਕ ਦੇਰੀ ਤੇ ਦੇਰੀ ਕਰੀ ਜਾਣ ਤਾਂ ਇਕ ਬਹੁਤ ਭਾਰੀ ਨੁਕਸਾਨ ਵਰਿਆਮ ਦਾ ਹੁੰਦਾ ਹੈ। ਅਜਿਹਾ ਹੁਣ ਹੋ ਰਿਹਾ ਹੈ। ਤੁਸੀਂ ਜਾਣਦੇ ਹੋ ਕਿ ਟਿਕਟਾਂ ਤੇ ਹਜ਼ਾਰਾਂ ਰੁਪਏ ਖਰਚ ਆਉਂਦਾ ਹੈ ਤੇ ਭਾਰਤ ਦੇ ਨਵੇਂ ਬਜਟ ਵਿਚ ਡਾਕ ਦਰਾਂ ਨੂੰ ਮੁੜ ਵਧਾਇਆ ਜਾ ਰਿਹਾ ਹੈ।

ਅਸੀਂ ਦੇਸ ਵਿਦੇਸ਼ ਦੇ ਪਾਠਕਾਂ ਨੂੰ ਬਹੁਤ ਜ਼ਰੂਰੀ ਬੇਨਤੀ ਕਰਦੇ ਹਾਂ ਕਿ ਵਰਿਆਮ ਦੇ ਚੰਦੇ ਆਪ ਪਹਿਲ ਕਰਕੇ ਸਭ ਤੋਂ ਪਹਿਲਾਂ ਭਿਜਵਾਇਆ ਕਰੋ। ਬਹੁਤ ਭਾਰੀ-ਭਰਕਮ ਖਰਚਿਆਂ ਨਾਲ ਹੀ ਪਰਚੇ ਚੱਲ ਸਕਦੇ ਹਨ। ਵਰਿਆਮ ਦੇ ਚੰਦੇ ਭੇਜਣੇ ਘੱਟ ਘੱਟ ਉੱਦਮ ਹੈ ਜੋ ਤੁਸੀਂ ਕਰ ਸਕਦੇ ਹੋ। ਇਹ ਹੀ ਬੇਨਤੀ ਹੈ ਜੋ ਸਵੀਕਾਰ ਕਰੋ।

*—ਜਗਦੀਸ਼ ਸਿੰਘ*

ਪੁਸਤਕਾਂ ਨੂੰ ਪਿਆਰ ਕਰੋ। ਇਨ੍ਹਾਂ ਨਾਲ ਤੁਹਾਡਾ ਜੀਵਨ ਸੁਖੀ ਹੋਵੇਗਾ। ਵਿਚਾਰਾਂ ਦੀ ਬਹੁ-ਰੰਗਤਾ ਤੇ ਰੌਲੇ ਰੱਪੇ ਭਰੇ ਘਚੋਲੇ ਵਿਚੋਂ ਰਸਤਾ ਵਿਖਾਉਣ ਲਈ ਇਹ ਤੁਹਾਡੀ ਦੋਸਤਾਨਾ ਅਗਵਾਈ ਕਰਨਗੀਆਂ। ਤੁਹਾਨੂੰ ਆਪਣੇ ਆਪ ਤੇ ਦੂਜਿਆਂ ਲਈ ਸਤਿਕਾਰ ਸਿਖਾਉਣਗੀਆਂ ਅਤੇ ਦਿਲ ਦਿਮਾਗ਼ ਵਿਚ ਮਨੁੱਖ ਤੇ ਉਸ ਦੀ ਦੁਨੀਆਂ ਲਈ ਆਦਰ ਤੇ ਪਿਆਰ ਭਰਨਗੀਆਂ।

*—ਗੋਰਕੀ*

ਕੋਈ ਵੀ ਪੁਸਤਕ ਜਿਹੜੀ ਈਮਾਨਦਾਰੀ ਨਾਲ ਮਨੁੱਖਤਾ ਲਈ ਸ਼ਰਧਾ ਵਜੋਂ ਅਤੇ ਮਨ ਤਨ ਲਾ ਕੇ ਲਿਖੀ ਗਈ ਹੋਵੇ ਤੁਹਾਡੇ ਵਿਸ਼ਵਾਸਾਂ ਦੀ ਵਿਰੋਧੀ ਹੁੰਦੀ ਹੋਈ ਵੀ ਸ਼ਲਾਘਾਯੋਗ ਹੈ।

*—ਗੋਰਕੀ*

ਜੋ ਪੰਨੇ ਗਿਣ ਕੇ ਪੁਸਤਕਾਂ ਦਾ ਮੁੱਲ ਦਿੰਦੇ ਹਨ, ਉਨ੍ਹਾਂ ਦਾ ਮਨ ਪੁਸਤਕ ਦੇ ਥੱਲੇ ਦਬ ਕੇ ਹੀ ਕਬਰ ਵਿਚ ਪੁਜ ਜਾਂਦਾ ਹੈ।

*—ਟੈਗੋਰ, ਰਚਨਾ (ਲੇਖ) 'ਆਰਸੀ' ਮਾਰਚ—੬੨*

# ਮਿਹਰਵਾਨੁ ਸਾਹਿਬ ਮਿਹਰਵਾਨੁ

—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਸਾਹਿਬ ਭਾਵ ਸਤਿਗੁਰੂ ਸਦਾ ਜਗਿਆਸੂ ਤੇ ਮਿਹਰਵਾਨੁ ਰਹਿੰਦਾ ਹੈ, ਸਿਖ ਭਾਵੇਂ ਸਤਿਗੁਰੂ ਨੂੰ ਭੁਲ ਜਾਂਦਾ ਹੈ ਜਾਂ ਫਿਰ ਆਪਣੇ ਸਵਾਰਥ ਲਈ ਸੋਚਦਾ ਹੈ, ਪ੍ਰੰਤੂ ਸਤਿਗੁਰੂ ਦੀ ਸਦਾ ਨਦਰਿ ਇਨਾਇਤ ਸਿਖ ਤੇ ਰਹਿੰਦੀ ਹੈ। ਕਦੇ ਉਹ ਨਾਮ ਦੀ ਦਾਤ ਬਖਸ਼ਕੇ ਉਸ ਗੁਰ ਸ਼ਬਦ ਨਾਲ ਸਿਖ ਦੇ ਸਾਰੇ ਮਾਨਸਿਕ ਤੇ ਆਤਮਿਕ ਰੋਗ ਗੰਵਾ ਦੇਂਦਾ ਹੈ ਜਿਵੇਂ ਕਿ ਸ੍ਰੀ ਗੁਰੂ ਅਮਰਦਾਸ ਜੀ ਬਚਨ ਕਰਦੇ ਹਨ :-

ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ॥
ਨਾਮੇ ਨਾਮਿ ਮਿਲੈ ਵਡਿਆਈ ਜਿਸ ਨੋ ਮੰਨਿ ਵਸਾਏ॥

(ਆਦਿ ਗ੍ਰੰਥ, ਪੰਨਾ ॥੩॥)

ਕਦੇ ਸਾਹਿਬ, ਸਿਖ ਦੇ ਹੱਥ ਵਿੱਚ ਮਾਲਾ ਪਕੜਾ ਕੇ ਨਾਮ ਜਪਾਉਂਦਾ ਹੈ, ਕਦੇ ਉਹ ਸਮੇਂ ਨੂੰ ਵੇਖ ਕੇ ਸਿਖ ਨੂੰ ਤਲਵਾਰ ਉਠਾਉਣ ਲਈ ਉਪਦੇਸ਼ ਕਰਦਾ ਹੈ ਅਤੇ ਜ਼ੁਲਮ ਨੂੰ ਨੇਸਤੋ ਨਾਬੂਦ ਕਰਨ ਲਈ ਤਲਵਾਰ ਨੂੰ ਉਠਾਉਣਾ, ਧਰਮ ਦੀ ਪਾਲਣਾ ਕਰਨ ਬਰਾਬਰ ਦੱਸਦਾ ਹੈ। ਪ੍ਰਾਣੀ ਭਾਵੇਂ ਉਸਨੂੰ ਭੁਲ ਜਾਵੇ ਪ੍ਰੰਤੂ ਉਹ ਪ੍ਰਾਣੀ ਨੂੰ ਨਹੀਂ ਭੁਲਦਾ। ਉਹ ਸੰਸਾਰ ਦੇ ਪ੍ਰਾਣੀਆਂ ਨੂੰ ਮੂੰਹ ਮੰਗਿਆ ਦਾਨ ਬਖਸ਼ਦਾ ਹੈ ਅਤੇ ਅਣਮੰਗਿਆਂ ਹੀ ਏਨਾ ਦੇਂਦਾ ਹੈ ਕਿ ਲੈਣ ਵਾਲਾ ਜਾਚਕ ਥੱਕ ਜਾਂਦਾ ਹੈ, ਪ੍ਰੰਤੂ ਦਾਨ ਦੇਣ ਵਾਲਾ ਥੱਕਦਾ ਨਹੀਂ। ਇਸ ਲਈ ਪੰਚਮ ਪਾਤਸ਼ਾਹ ਬਚਨ ਕਰਦੇ ਹਨ ਕਿ "ਹੇ ਪ੍ਰਾਣੀ ਨੂੰ ਕਿਉਂ ਡੋਲਦਾ ਹੈ, ਤੈਨੂੰ ਸਿਰਜਣਹਾਰ ਰਖੇਗਾ ਅਤੇ ਤੇਰੀ ਸਾਰ ਕਰੇਗਾ। ਇਸ ਲਈ ਹੇ ਬੰਦੇ, ਤੂੰ ਜਿੰਨਾ ਚਿਰ ਤੇਰੇ ਸਰੀਰ ਵਿੱਚ ਪ੍ਰਾਣ ਹਨ, ਉਸ ਅਕਾਲ ਪੁਰਖ, ਸਾਹਿਬ, ਸਤਿਗੁਰੂ ਦੀ ਸਿਫਤ ਸਾਲਾਹ ਕਰ, ਉਸਦੇ ਦਰਸਾਏ ਮਾਰਗ ਤੇ ਚਲਕੇ ਆਪਣਾ ਜੀਵਨ ਸਫ਼ਲਾ ਕਰ। ਆਪ ਜੀ ਬਚਨ ਕਰਦੇ ਹਨ:-

ਮਿਹਰਵਾਨੁ ਸਾਹਿਬ ਮਿਹਰਵਾਨੁ॥ ਸਾਹਿਬ ਮੇਰਾ ਮਿਹਰਵਾਨੁ॥
ਜੀਅ ਸਗਲ ਕਉ ਦੇਇ ਦਾਨੁ॥ ਰਹਾਉ॥
ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥
ਜਿਨ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥੧॥
ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥
ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥੨॥
ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ॥
ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥੩॥
ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ॥
ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ॥੪॥੩॥

(ਤਿਲੰਗ ਮਹਲਾ ੫, ਘਰ ੩, ਪੰਨਾ ੭੨੪)

ਸਤਿਗੁਰੂ ਤੇ ਸਾਹਿਬ ਵਿੱਚ ਕੋਈ ਭੇਦ ਨਹੀਂ ਹੈ, ਸਾਹਿਬ ਭਾਵ ਅਕਾਲ ਪੁਰਖ ਜੇ ਨਿਰਗੁਣ ਸਰੂਪ ਮੰਨਿਆ ਜਾਂਦਾ ਹੈ ਤਾਂ ਸਤਿਗੁਰੂ ਉਸੇ ਦਾ ਹੀ ਸਰਗੁਣ ਸਰੂਪ ਹੈ; ਇਸ ਲਈ ਸਾਹਿਬ ਜੋ ਸਦਾ ਮਿਹਰਵਾਨ ਹੈ, ਉਸ ਅਤੇ ਸਤਿਗੁਰੂ ਵਿੱਚ ਕੋਈ ਭੇਦ ਨਹੀਂ ਹੈ :-

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥

(ਮਹਲਾ ੪, ਆਦਿ ਗ੍ਰੰਥ ਪੰਨਾ ੪੪੨)

ਸਤਿਗੁਰੂ ਉਪਦੇਸ਼ ਕਰਦਾ ਹੈ, ਸੰਸਾਰੀਆਂ ਦੇ ਭਲੇ ਲਈ ਅੰਮ੍ਰਿਤ ਬਚਨ ਸੁਣਾਉਂਦਾ ਹੈ ਅਤੇ ਅਗੋਂ ਉਹ ਸਿਖਾਂ ਦੇ ਵੀ ਭਾਗ ਭਲੇ ਹਨ ਜੋ ਉਹਨਾਂ ਬਚਨਾਂ ਨੂੰ ਸ੍ਰਵਣ ਕਰਕੇ ਹਰੀ ਦਾ ਸਿਮਰਨ ਕਰਦੇ ਹਨ :-

ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ॥
ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ॥

(ਮਲਾਰ ਮਹਲਾ ੪, ਪੰਨਾ ੧੨੬੪)

ਸਤਿਗੁਰੂ ਸਦਾ ਬਖਸ਼ਿੰਦ ਹੈ। ਜੇ ਉਹ ਸਿਖ ਦੀ ਪੀਖਿਆ ਲੈਂਦਾ ਹੈ ਭਾਵ ਸਵਾਂਗ ਵਿਖਾਉਂਦਾ ਹੈ ਜੇ ਸਿਖ ਉਸਨੂੰ ਭੁਲ ਜਾਂਦਾ ਹੈ ਤਾਂ ਸਤਿਗੁਰੂ ਅਵਸ਼ ਉਸਨੂੰ ਕਿਸੇ ਨਾ ਕਿਸੇ ਤਰ੍ਹਾਂ ਸੱਚ ਦਾ ਮਾਰਗ ਮੁੜ ਦਿਖਾਉਂਦਾ ਹੈ ਅਤੇ ਉਸਦੇ ਮਨ ਦੀ ਦੁਬਿਧਾ ਦੂਰ ਕਰਕੇ ਸਦਾ ਸਿਖ ਬਣਾ ਲੈਂਦਾ ਹੈ। ਉਸਦੀ ਹਰ ਸਮੇਂ ਬਖਸ਼ਿਸ਼ ਵਾਲੀ ਨਜ਼ਰ ਹਰ ਇਲਾਕੇ, ਦੇਸ਼ ਵਿਦੇਸ਼ ਵਿੱਚ ਵਸਦੇ ਹਰ ਸਿਖ ਤੇ ਸਵੱਲੀ ਰਹਿੰਦੀ ਹੈ। ਭਾਵੇਂ ਸਿਖ ਦੇ ਮਨ ਵਿੱਚ ਮਨਮੁਖਤਾਈ ਕਾਰਨ ਕਈ ਤਰ੍ਹਾਂ ਉਤਾਰ ਚੜ੍ਹਾਅ ਆਉਂਦੇ ਹਨ ਕਿ ਮੈਨੂੰ ਸਤਿਗੁਰੂ ਜੀ ਨੇ ਵਿਸਾਰ ਦਿਤਾ ਹੈ ਜਾਂ ਫਿਰ ਫਲਾਣੇ ਇਲਾਕੇ ਵਿਚ, ਫਲਾਣੇ ਸਿਖ ਦੇ ਘਰ ਸਤਿਗੁਰੂ ਜੀ ਜ਼ਿਆਦਾ ਚਰਨ ਪਾਉਂਦੇ ਹਨ, ਸਾਡੇ ਇਲਾਕੇ ਵਿੱਚ ਨਹੀਂ ਆਉਂਦੇ। ਜਾਂ ਫਿਰ ਸਾਡੇ ਇਲਾਕੇ ਵਿੱਚ ਸਤਿਗੁਰੂ

ਦੇ ਭੇਜੇ ਸਿਖ ਨਹੀਂ ਆਉਂਦੇ , ਹੋਰ ਦੂਜਿਆਂ ਵਿੱਚ ਜਾਂਦੇ ਹਨ ਆਦਿਕ, ਪ੍ਰੰਤੂ ਸਤਿਗੁਰੂ ਜੀ ਲਈ ਸਾਰੇ ਇਲਾਕੇ ਅਤੇ ਸਭ ਖਲਕਤ ਇਕੋ ਜਿਹੀ ਹੈ, ਉਹ ਸਮਾਂ ਆਉਣ ਤੇ ਸਭ ਦੀ ਪੁਛ ਪ੍ਰਤੀਤ ਕਰਦੇ ਹਨ ਅਤੇ ਸਮੇਂ ਅਨੁਸਾਰ ਸਭ ਨੂੰ ਗੁਰਮਤਿ ਦੇ ਪਾਂਧੀ ਬਣਾਉਂਦੇ ਹਨ।

ਮੇਰਾ ਮਨੋਰਥ ਆਪਣੇ ਪਿੰਡ ਜੀਆ ਨੱਥਾ (ਜ਼ਿਲਾ ਹੁਸ਼ਿਆਰਪੁਰ) ਅਤੇ ਇਸਦੇ ਦੁਆਲੇ ਦੇ ਪਿੰਡਾਂ ਵਾਲੇ ਇਲਾਕੇ ਚੋਂ ਹੈ ਜੋ ਟਾਂਡੇ ਅਤੇ ਦਸੂਹੇ ਦੇ ਵਿਚਕਾਰ ਹੈ, ਇਸ ਇਲਾਕੇ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਮਹਾਨ ਸੰਤ, ਬਾਬਾ ਹਰਨਾਮ ਸਿੰਘ ਗੜ੍ਹਦੀਵਾਲਾ ਜੀ ਦੀ ਅਪਾਰ ਕਿਰਪਾ ਰਹੀ ਹੈ, ਜਿਹਨਾਂ ਨੇ ਇਸ ਇਲਾਕੇ ਵਿੱਚ ਆਪਣੀ ਜ਼ਿੰਦਗੀ ਦੇ ਅਨੇਕ ਸਾਲ ਬਤੀਤ ਕੀਤੇ ਅਤੇ ਪਿੰਡ ਖੁਡਾ, ਮੂਨਕ ਕਲਾਂ, ਮੂਨਕ ਖੁਰਦ, ਟਿਲੂਵਾਲ, ਖੁਨ ਖੁਨ ਕਲਾਂ, ਗੰਭੋਵਾਲ, ਥਿੰਦਾ ਚਿਪੜਾ, ਅੰਬਾਲਾ, ਜੀਆ ਸਹੋਤਾ ਆਦਿਕ ਪਿੰਡਾਂ ਵਿੱਚ ਨਾਮਧਾਰੀ ਸਿੰਘ ਅਤੇ ਸਹਿਜਧਾਰੀ ਸਿਖ ਸਜਾਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਇਸ ਇਲਾਕੇ ਵਿੱਚ ਅਨੇਕ ਵਾਰ ਚਰਨ ਪਾਏ, ਪਿੰਡ ਗੜ੍ਹਦੀਵਾਲਾ ਤੋਂ ਬਿਨਾਂ ਪਿੰਡ ਖੁਡੇ ਵਿਚ ਸੀਨੀਅਰ ਸੈਕੰਡਰੀ ਸਕੂਲ ਵਿਚ ਵੀ ਸਤਿਗੁਰਾਂ ਨੇ ਇਕ ਤੋਂ ਵਧ ਵਾਰ ਚਰਨ ਪਾਏ ਅਤੇ ਦੀਵਾਨ ਸਜਦੇ ਰਹੇ, ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਇਸ ਇਲਾਕੇ ਦੀ ਕਿਸੇ ਨੇ ਬਾਤ ਨਹੀਂ ਪੁਛੀ।

ਸਤਿਗੁਰੂ ਜਗਜੀਤ ਸਿੰਘ ਜੀ ਅਨੇਕ ਵਾਰ ਟਾਂਡਾ ਉੜਮੁੜ ਜਾਂ ਫਿਰ ਦਸੂਹੇ ਦੇ ਇਲਾਕੇ ਵਿੱਚ ਚਰਨ ਪਾਉਂਦੇ ਰਹੇ ਅਤੇ ਸਾਡਾ ਇਲਾਕਾ ਉਹਨਾਂ ਦੀ ਬਖਸ਼ਿਸ਼ ਤੋਂ ਸੱਖਣਾ ਹੀ ਰਿਹਾ ਹੈ। ਕਈ ਵਾਰ ਮਨ ਵਿਚ ਵਿਚਾਰ ਆਉਣਾ—ਕਿ ਪਤਾ ਨਹੀਂ, ਇਸ ਇਲਾਕੇ ਨੇ ਕਿਸੇ ਦਾ ਕੀ ਗੰਵਾਇਆ ਹੈ ਜੋ ਸਤਿਗੁਰੂ ਏਧਰ ਧਿਆਨ ਨਹੀਂ ਦਿੰਦੇ। ਉਸ ਅਵੇਸਲੇਪਣ ਦਾ ਸਿੱਟਾ ਇਹ ਨਿਕਲਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਸਿਖੀ ਦੀ ਸ਼ਾਨ ਇਸ ਇਲਾਕੇ ਵਿਚ ਖਤਮ ਹੋ ਗਈ, ਦੂਜਾ "ਗੁਰੂ ਮਾਨਿਓ ਗ੍ਰੰਥ" ਮੰਨਣ ਵਾਲੇ ਸਿਖਾਂ ਦੀ ਵਿਚਾਰਧਾਰਾ ਨੇ ਨਾਮਧਾਰੀ ਵਿਚਾਰਧਾਰਾ ਨੂੰ ਸਾਡੇ ਇਲਾਕੇ ਵਿਚੋਂ ਖਤਮ ਹੀ ਕਰ ਦਿਤਾ। ਸੰਤ ਬਾਬਾ ਹਰਨਾਮ ਸਿੰਘ ਗੜ੍ਹਦੀਵਾਲ ਵਾਲਿਆਂ ਦਾ ਡੇਰਾ ਜੋ ਪਿੰਡ ਭੱਟੀਆਂ ਵਿਖੇ ਵੀ ਹੈ, ਕਦੇ ਨਾਮਧਾਰੀ ਪੰਥ ਦੇ ਪ੍ਰਬੰਧ ਹੇਠ ਹੁੰਦਾ ਸੀ। ਪ੍ਰੰਤੂ ਉਸ ਅਵੇਸਲੇਪਣ ਨੇ ਉਹ ਡੇਰਾ ਗੰਵਾ ਦਿਤਾ ਜੋ ਅੱਜ ਕੱਲ "ਗੁਰੂ ਮਾਨਿਓ ਗ੍ਰੰਥ" ਦੇ ਵਿਚਾਰ ਵਾਲੇ ਸਿਖਾਂ ਦੇ ਪ੍ਰਬੰਧ ਹੇਠ ਹੈ। ਉਹ ਸਾਲਾਨਾ ਦੀਵਾਨਾਂ ਸਮੇਂ ਦੇਹਧਾਰੀ ਗੁਰੂ ਦੇ ਖਿਲਾਫ਼ ਰੱਜ ਕੇ ਪ੍ਰਚਾਰ ਕਰਦੇ ਹਨ ਅਤੇ ਨਾਮਧਾਰੀ ਸਤਿਗੁਰਾਂ ਖਿਲਾਫ਼ ਗਲਤ ਸ਼ਬਦ ਸਟੇਜ ਤੋਂ ਬੋਲਦੇ ਹਨ। ਇਲਾਕੇ ਵਿੱਚ ਬਜ਼ੁਰਗ ਹੀ ਨਾਮਧਾਰੀ ਰਹਿ ਗਏ ਹਨ, ਅਗੋਂ ਉਹਨਾਂ ਦੇ ਪੁਤਰ ਪੋਤਰੇ ਕੋਈ ਨੀਲੀ ਪਗੜੀ ਬੰਨ੍ਹ ਕੇ ਗਾਤਰੇ ਸਜਾਈ ਫਿਰਦਾ ਹੈ, ਕੋਈ ਹੋਰ ਪਾਸੇ ਚਲਾ ਗਿਆ ਹੈ, ਮੜੀਆਂ ਮਸਾਣੀਆਂ ਨੂੰ ਮੰਨ ਰਹੇ ਹਨ। ਸਿਖੀ ਦਾ ਪ੍ਰਚਾਰ ਨਾ ਹੋਣ ਕਾਰਨ ਇਹ ਸਭ ਕੁਝ ਪਿਛਲੇ ਸਾਲਾਂ ਵਿਚ ਹੋਇਆ ਹੈ।

ਕਈ ਵਾਰ ਮਨ ਵਿਚ ਆਉਣਾ ਕਿ ਸਤਿਗੁਰਾਂ ਨੂੰ ਅਰਜ਼ ਕਰੀਏ, ਸਾਡੇ ਇਲਾਕੇ ਵਿੱਚ ਚਰਨ ਪਾਉਣ, ਸਿਖੀ ਦਾ ਪ੍ਰਚਾਰ ਵਧੇ, ਕੋਈ ਸੁਘੜ ਜਥੇਦਾਰ ਪ੍ਰਚਾਰਕ ਏਧਰ ਆ ਕੇ ਗੁਰਸਿਖੀ ਦਾ ਪ੍ਰਚਾਰ ਕਰੇ।

ਅਖੀਰ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤੀ, ਆਸ ਦੀ ਕਿਰਨ ਜਾਗੀ, ਅਪਰੈਲ ੧੯੯੯ ਈਸਵੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿੰਡ ਜੀਆ ਨੱਥਾ ਸਾਡੇ ਘਰ ਚਰਨ ਪਾਏ। ਸਤਿਗੁਰਾਂ ਦੀ ਆਮਦ ਸੁਣ ਕੇ ਅਨੇਕ ਸਹਿਜਧਾਰੀ, ਨੀਲੀ ਪਗੜੀਆਂ ਵਾਲੇ ਅਕਾਲੀ ਸਿੰਘ ਅਤੇ ਨਾਮਧਾਰੀ ਸਿੰਘ ਸਾਡੇ ਘਰ ਆਏ। ਇਲਾਕੇ ਦੇ ਗੈਰ ਨਾਮਧਾਰੀ ਲੋਕ, ਸਤਿਗੁਰੂ ਜੀ ਦੀ ਅਦੁਤੀ ਸ਼ਖਸੀਅਤ ਤੋਂ ਬਹੁਤ ਪ੍ਰਭਾਵਤ ਹੋਏ। ਬਾਅਦ ਵਿੱਚ ਕਈਆਂ ਨੇ ਕਿਹਾ, "ਕੀ ਹੋਇਆ ਜੇ ਅਸੀਂ ਦੇਹਧਾਰੀ ਗੁਰੂ ਨੂੰ ਨਹੀਂ ਮੰਨਦੇ, ਤੂੰ ਗੁਰਦੁਆਰੇ ਦੇ ਸਪੀਕਰ ਵਿਚ ਸਤਿਗੁਰਾਂ ਦੀ ਆਮਦ ਬਾਰੇ ਇਕ ਸੂਚਨਾ ਦੇ ਦਿੰਦਾ ਤਾਂ ਅਸੀਂ ਕੁਝ ਨਾ ਕੁਝ ਭੇਟਾਂ ਲੈ ਕੇ ਸਤਿਗੁਰਾਂ ਨੂੰ ਮੱਥਾ ਟੇਕਦੇ ਅਤੇ ਉਹਨਾਂ ਦੀਆਂ ਖੁਸ਼ੀਆਂ ਹਾਸਲ ਕਰਦੇ। ਅਸੀਂ ਸਤਿਗੁਰੂ ਨਾ ਸਹੀ, "ਬਾਬਾ ਜੀ" ਸਮਝ ਕੇ ਮਥਾ ਟੇਕ ਲੈਂਦੇ। ਸਾਨੂੰ ਸਤਿਗੁਰੂ ਜੀ ਬਹੁਤ ਚੰਗੇ ਲਗੇ ਹਨ। ਫਿਰ ਵੀ ਜਦੋਂ ਸਤਿਗੁਰੂ ਜੀ ਤੁਹਾਡੇ ਘਰ ਚਰਨ ਪਾਉਣ ਤਾਂ ਤੁਸੀਂ ਸਾਰੇ ਇਲਾਕੇ ਵਿਚ ਖਬਰ ਕਰਿਓ।"

ਉਸ ਤੋਂ ਬਾਅਦ ਸਤਿਗੁਰੂ ਜੀ ਨੇ ਸਾਡੇ ਇਲਾਕੇ ਤੇ ਵਿਸ਼ੇਸ਼ ਕਿਰਪਾ ਕੀਤੀ, ਦੋ ਤਿੰਨ ਵਾਰ ਡੇਰਾ ਬਾਬਾ ਹਰਨਾਮ ਸਿੰਘ ਜੀ ਗੜ੍ਹਦੀਵਾਲਾ ਚਰਨ ਪਾਏ ਅਤੇ ਇਕ ਵਾਰ ਉਹਨਾਂ

ਦੇ ਪਿੰਡ ਭਟੀਆਂ ਦੇ ਡੇਰੇ ਵੀ ਆਏ ਅਤੇ ਇਲਾਕੇ ਦੀ ਸੰਗਤ ਨੂੰ ਖੁਸ਼ੀਆਂ ਬਖਸ਼ੀਆਂ, ਕੁਝ ਸਮੇਂ ਤੋਂ ਸਤਿਗੁਰਾਂ ਨੇ ਵਿਸ਼ੇਸ਼ ਕਿਰਪਾ ਇਹ ਵੀ ਕੀਤੀ ਹੈ ਕਿ ਰਾਣੀ ਪਿੰਡ ਵਾਲੇ ਸੰਤ ਪ੍ਰਭਜੀਤ ਸਿੰਘ ਜੀ ਨੂੰ ਜਥੇਦਾਰ ਸਥਾਪਤ ਕਰ ਦਿੱਤਾ ਹੈ ਜਿਹਨਾਂ ਦੇ ਜਤਨਾਂ ਨਾਲ ਇਲਾਕੇ ਵਿੱਚ ਜਾਗ੍ਰਤੀ ਆ ਗਈ ਹੈ। ਉਹ ਦਸਵੰਧ ਦੀ ਰਕਮ ਹਰ ਮਹੀਨੇ ਇਲਾਕੇ ਦੀ ਸੰਗਤ ਤੋਂ ਇਕੱਤਰ ਕਰਦੇ ਹਨ ਅਤੇ ਸੰਗਤ ਦੀਆਂ ਦੁਖ ਤਕਲੀਫ਼ਾਂ ਸੁਣ ਕੇ ਦੂਰ ਕਰਦੇ ਹਨ। ਸਮੇਂ ਦੀ ਪੈੜ ਵਿੱਚ ਅਲੋਪ ਹੋ ਰਹੀ ਸਿਖੀ ਨੂੰ ਉਹ ਮੁੜ ਜਾਗ੍ਰਿਤ ਕਰਕੇ ਸਤਿਗੁਰਾਂ ਨਾਲ ਜੋੜ ਰਹੇ ਹਨ। ਸਤਿਗੁਰੂ ਜੀ ਦੀ ਕਿਰਪਾ ਨਾਲ ਜਥੇਦਾਰ ਸੰਤ ਪ੍ਰਭਜੀਤ ਸਿੰਘ ਜੀ ਨੇ ਇਕ ਨਵੀਂ ਯੋਜਨਾ ਗੁਰਸਿਖੀ ਦੇ ਪ੍ਰਚਾਰ ਲਈ ਇਲਾਕੇ ਵਿੱਚ ਸ਼ੁਰੂ ਕੀਤੀ ਹੈ, ਉਹ ਯੋਜਨਾ ਹੈ, ਅਖੰਡ ਵਰਨੀ। ਇਹ ਅਖੰਡ ਵਰਨੀ, ਜੋ ਇਲਾਕੇ ਵਿਚ ਵੱਖ ਵੱਖ ਥਾਵਾਂ ਤੇ ਵੱਖ ਵੱਖ ਸਮੇਂ ਹੋਇਆ ਕਰੇਗੀ, ਜਿਸ ਕਿਸੇ ਗੁਰਮੁਖ ਦੀ ਇਛਾ ਹੋਵੇਗੀ, ਉਹ ਆਪਣੇ ਘਰ ਇਕ ਮਹੀਨੇ ਲਈ ਅਖੰਡ ਵਰਨੀ ਭਜਨ ਦੀ ਕਰਵਾ ਸਕਦਾ ਹੈ। ਇਸ ਬਾਰੇ ਜਥੇਦਾਰ ਪ੍ਰਭਜੀਤ ਸਿੰਘ ਦਾ ਆਖਣਾ ਹੈ ਕਿ ਅਖੰਡ ਵਰਨੀ ਸ਼ੁਰੂ ਹੋਣ ਨਾਲ ਇਕ ਤਾਂ ਗੁਰਸਿਖੀ ਦਾ ਪ੍ਰਚਾਰ ਇਲਾਕੇ ਵਿਚ ਹੋਵੇਗਾ ਦੂਜਾ ਸਾਡੇ ਬੱਚਿਆਂ ਨੂੰ ਪਤਾ ਲਗੇਗਾ ਕਿ ਮਰਯਾਦਾ ਵਿੱਚ ਕਿਵੇਂ ਰਹਿਣਾ ਹੈ।

ਅਖੀਰ ਤੀਬਰਤਾ ਨਾਲ ਉਡੀਕ ਕਰਦਿਆਂ ਨੂੰ ੨੦ ਜਨਵਰੀ ਐਤਵਾਰ ਦਾ ਸ਼ੁਭ ਦਿਹਾੜਾ ਆ ਗਿਆ ਜਿਸ ਦਿਨ ਰਾਣੀ ਪਿੰਡ ਵਿਖੇ ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅੰਮ੍ਰਿਤ ਵੇਲੇ ਪੂਰਨ ਸੁਚ ਸੋਧ ਤੇ ਮਰਯਾਦਾ ਨਾਲ ਜਥੇਦਾਰ ਪ੍ਰਭਜੀਤ ਸਿੰਘ ਜੀ ਦੇ ਘਰ ਸਮੂਹ ਇਲਾਕੇ ਦੀ ਸਾਧ ਸੰਗਤ ਦੀ ਹਾਜ਼ਰੀ ਵਿਚ ਅਖੰਡ ਵਰਨੀ ਅਰੰਭ ਕੀਤੀ ਗਈ। ਇਸ ਸ਼ੁਭ ਕਾਰਜ ਵਿੱਚ ਜਥੇਦਾਰ ਜੀ ਤੋਂ ਬਿਨਾਂ ਸੰਤ ਕੁਲਦੀਪ ਸਿੰਘ ਬਾਜਵਾ (ਦਸੂਹਾ), ਸੰਤ ਜਸਵਿੰਦਰ ਸਿੰਘ ਬਟਾਲਾ, ਸੂਬਾ ਸੁਖਵਿੰਦਰ ਸਿੰਘ ਪਿੰਡ ਲਿਟਾਂ (ਜ਼ਿਲਾ ਕਪੂਰਥਲਾ) ਨੇ ਖਾਸ ਯੋਗਦਾਨ ਪਾਇਆ ਹੈ। ਇਹ ਵਰਨੀ ਅਜੇ ਤਕ ਇਕ ਇਕ ਮਹੀਨੇ ਲਈ ਹਰ ਸ਼ਹਿਰ ਜਾਂ ਕਸਬੇ ਲਈ ਦਿੱਤੀ ਗਈ ਹੈ ਪਰੰਤੂ ਜਥੇਦਾਰ ਪ੍ਰਭਜੀਤ ਸਿੰਘ ਦਾ ਵਿਚਾਰ ਹੈ ਕਿ ਸਤਿਗੁਰਾਂ ਨੂੰ ਅਰਜ਼ ਕਰਕੇ ਇਕ ਮਹੀਨੇ ਦੀ ਥਾਂ ਵਰਨੀ ਚਾਲੀ ਦਿਨ ਦੀ ਕਰ ਲਈ ਜਾਵੇ।

ਰਾਣੀ ਪਿੰਡ ਤੋਂ ਬਾਅਦ ਇਹ ਅਖੰਡ ਵਰਨੀ ਪਿੰਡ ਲਿਟਾਂ (ਸੂਬਾ ਸੁਖਵਿੰਦਰ ਸਿੰਘ ਜੀ ਦੇ ਘਰ), ਦਸੂਹੇ (ਸੰਤ ਅਮਰ ਸਿੰਘ ਜੀ ਦੇ ਘਰ), ਕਰਤਾਰਪੁਰ, ਮਹਿਮੂਦਪੁਰ, ਹਰਜੋਵਾਲ, ਥਲੇ, ਬੁਧੋ ਬਰਕਤ, ਮੁਕੇਰੀਆਂ, ਅਤੇ ਨਡਾਲਾ ਆਦਿਕ ਥਾਵਾਂ ਤੇ ਕਰਮਵਾਰ ਚਲੇਗੀ। ਉਸ ਤੋਂ ਬਾਅਦ ਇਕ ਸਾਲ ਸੂਬਾ ਸੁਖਵਿੰਦਰ ਸਿੰਘ ਪਿੰਡ ਲਿਟਾਂ ਅਤੇ ਇਕ ਸਾਲ ਸੰਤ ਅਮਰ ਸਿੰਘ ਦਸੂਹੇ ਵਾਲਿਆਂ ਦੇ ਇਕ ਸਾਲ ਅਖੰਡ ਵਰਨੀ ਚਲੇਗੀ। ਇਸ ਪ੍ਰਕਾਰ ਦੋਆਬੇ ਵਿਚ ਅਖੰਡ ਵਰਨੀ ਦੇ ਤਿੰਨ ਸਾਲ ਦੀ ਬੁਕਿੰਗ ਹੋ ਚੁਕੀ ਹੈ। ਜਥੇਦਾਰ ਪ੍ਰਭਜੀਤ ਸਿੰਘ ਦੇ ਇਹਨਾਂ ਜਤਨਾਂ ਨਾਲ ਇਲਾਕੇ ਵਿੱਚ ਜਾਗ੍ਰਤੀ ਆ ਗਈ ਅਤੇ ਧਰਮ ਪ੍ਰਚਾਰ ਦੇ ਜਤਨਾਂ ਵਿੱਚ ਤੇਜ਼ੀ ਆ ਗਈ ਹੈ।

ਇਸ ਸ਼ੁਭ ਉਪਰਾਲੇ ਵਿਚ ਬੀਬੀ ਹਰਮਿੰਦਰ ਕੌਰ ਸੁਪਤਨੀ ਸੰਤ ਪ੍ਰਭਜੀਤ ਸਿੰਘ ਜੀ, ਜੋ ਬੀਬੀਆਂ ਦੇ ਨਾਮਧਾਰੀ ਵਿਦਿਅਕ ਜਥਾ ਟਾਂਡਾ ਦੇ ਪ੍ਰਧਾਨ ਵੀ ਹਨ ਦਾ ਵੀ ਖਾਸ ਯੋਗਦਾਨ ਹੈ। ਉਹਨਾਂ ਨੇ ਹੀ ਇਸ ਸ਼ੁਭ ਕਾਰਜ ਲਈ ਜਥੇਦਾਰ ਜੀ ਨੂੰ ਸੁਝਾਅ ਦਿੱਤਾ ਸੀ ਜੋ ਅੱਗੋਂ ਸਤਿਗੁਰਾਂ ਦੀ ਕਿਰਪਾ ਨਾਲ ਅਮਲੀ ਸ਼ਕਲ ਵਿੱਚ ਆਇਆ ਹੈ। ਬੀਬੀ ਜੀ ਦੇ ਯਤਨਾਂ ਨਾਲ ਘਰ ਵਿਚ ਪੰਜ ਸਾਲ ਤੋਂ ਜਪੁ ਪ੍ਰਯੋਗ ਚਲ ਰਿਹਾ ਹੈ ਅਤੇ ਡੇਢ ਸਾਲ ਤੋਂ ਵੀਰਵਾਰ ਮਨਾਇਆ ਜਾਂਦਾ ਹੈ। ਘਰ ਵਿੱਚ ਸੁਚ ਸੋਧ ਅਤੇ ਪੂਰਨ ਮਰਯਾਦਾ ਦੀ ਪਾਲਣਾ, ਬੀਬੀ ਹਰਮਿੰਦਰ ਕੌਰ ਜੀ ਦੇ ਜਤਨਾਂ ਨਾਲ ਕੀਤੀ ਜਾਂਦੀ ਹੈ। ਬੀਬੀ ਜੀ ਦੀ ਜਿੰਨੀ ਪ੍ਰਸ਼ੰਸਾ ਕੀਤੀ ਜਾਵੇ, ਥੋੜ੍ਹੀ ਹੈ। ਸਤਿਗੁਰੂ ਜੀ ਇਸ ਪ੍ਰਵਾਰ ਤੇ ਹੋਰ ਅਪਾਰ ਕਿਰਪਾ ਕਰਨ ਖੁਸ਼ੀਆਂ ਬਖਸ਼ਣ।

## ਰੁਬਾਈ

ਲੁਟੇ ਅਰਮਾਨ ਵੇ ਬਸੰਤ ਦੀ ਬਹਾਰ ਦੇ
ਤੇਰਾ ਵਿਛੋੜਾ ਦਾਤਾ ਪਲ ਨੀ ਸਹਾਰ ਦੇ
ਜਿਉਂਦੇ ਜੀ 'ਕੋਮਲ' ਦੀ ਇਕੋ ਅਰਜੋਈ ਵੇ
ਚੀਨੀ ਅਸਵਾਰ ਗੇੜਾ ਵਤਨ ਨੂੰ ਮਾਰਦੇ।

*ਸੁਖਦੇਵ ਕੋਮਲ ਚੁੰਨੀ ਵਾਲਾ*
*ਪਿੰਡ ਤੇ ਡਾਕ. ਸ੍ਰੀ ਭੈਣੀ ਸਾਹਿਬ, ਜ਼ਿਲਾਂ ਲੁਧਿਆਣਾ*

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



**ਗੁਰਦਿਆਲ ਸਿੰਘ ਐਂਡ ਸਨਜ਼**

ਫਗਵਾੜਾ ਗੇਟ, ਜਲੰਧਰ ਫੋਨ : ੪੫੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕੀਟ
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

---

*ਵਰਿਆਮ ਲਈ ਸ਼ੁਭ ਇਛਾਵਾਂ :*
*ਸ. ਅਜੀਤ ਸਿੰਘ ਨਾਮਧਾਰੀ*

**ਨਾਮਧਾਰੀ ਬ੍ਰਦਰਜ਼**

ਡਾਲਟਨਗੰਜ (ਬਿਹਾਰ)

**Namdhari Brothers**

**Dalton Ganj (Bihar)**
**Prop. S. Ajit Singh Namdhari**

---

**JANTA**
**HYDRAULIC PRESSES**

**JANTA ENGG. WORKS**
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ ਦਰਵਾਜ਼ੇ,
ਖਿੜਕੀਆਂ, ਰੌਸ਼ਨਦਾਨ ਅਤੇ ਲੱਕੜੀ ਦਾ ਵਧੀਆ
ਇਮਾਰਤੀ ਸਮਾਨ ਤਿਆਰ ਕਰਨ ਵਾਲੇ

**ਹਰਭਜਨ ਵੁੱਡ ਵਰਕਸ**

ਇਕਹਿਰੀ ਪੁਲੀ ਜਲੰਧਰ - ੧੪੪੦੦੪
ਫੋਨ : ੨੩੮੭੮੪

---

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

**SAGGU**
**IRON INDUSTRIES**
**ਸੱਗੂ ਆਇਰਨ ਇੰਡਸਟਰੀਜ਼**

SugarMill Spares, Paper & Boards Mill Spares, Textile Mill Spares, Distillery Spares & Solvent Plant Spares All Type of Gear & Chain Sprockets & Industrial Chain
Partner : S. Puran Singh Saggu
S. Narinder Singh Saggu
Old Railway Road, Jalandhar. Ph. : 458795, 459056

# ਸ੍ਰੀ ਭੈਣੀ ਸਾਹਿਬ ਦਾ ਹੋਲਾ

—ਬਲਦੇਵ ਮਾਧੋਪੁਰੀ

ਬਸੰਤ ਦਾ ਦਿਨ ਭਾਵੇਂ ਇਕ ਦਿਨ ਲਈ ਮਨਾਇਆ ਜਾਂਦਾ ਹੈ, ਪਰ ਇਸ ਦੇ ਰੰਗਾ ਦਾ ਨਜ਼ਾਰਾਂ ਤਾਂ ਹੋਲੇ ਦੇ ਦਿਨਾਂ ਤੱਕ ਵੇਖਣ ਨੂੰ ਮਿਲਦਾ ਹੈ। ਉਸ ਦਿਨ ਤੋਂ ਚਾਰੇ ਪਾਸੇ ਹਰਿਆਲੀ ਅਤੇ ਰੰਗ-ਬਿਰੰਗੇ ਫੁੱਲ ਖਿੜਨ ਲੱਗ ਪੈਂਦੇ ਹਨ। ਖਾਸ ਤੌਰ ਤੇ ਖੇਤਾਂ ਵਿਚ ਸਰ੍ਹੋਂ ਦੇ ਫੁੱਲਾਂ ਦੀ ਪੀਲੇ ਰੰਗ ਦੀ ਬਹਾਰ ਦੇਖ ਕੇ ਬੰਦੇ ਦਾ ਮਨ ਝੂਮ ਉਠਦਾ ਹੈ। ਹਰ ਪਾਸੇ ਪੀਲੇ-ਪੀਲੇ ਫੁੱਲਾਂ ਨਾਲ ਖੇਤ ਲੱਦੇ ਨਜ਼ਰ ਆਉਂਦੇ ਹਨ। ਹੌਲੀ ਹੌਲੀ ਇਹ ਪੀਲਾ ਰੰਗ ਹਰਿਆਲੀ ਵਿਚ ਬਦਲ ਜਾਂਦਾ ਹੈ। ਜਦ ਤੱਕ ਹੋਲੀ ਦਾ ਤਿਉਹਾਰ ਆ ਹੀ ਜਾਂਦਾ ਹੈ। ਇਸ ਗੱਲ ਦਾ ਸਬੂਤ ਸਾਨੂੰ ਉਸ ਵੇਲੇ ਮਹਿਸੂਸ ਹੋਇਆ, ਜਦੋਂ ਅਸੀਂ ਹਰ ਸਾਲ ਦੀ ਤਰ੍ਹਾਂ ਹੋਲੀ ਵਾਲੇ ਦਿਨ ਸ਼੍ਰੀ ਭੈਣੀ ਸਾਹਿਬ ਹੋਲੇ ਦੇ ਮੇਲੇ ਤੇ ਗਏ ਸਾਂ। ਸ਼੍ਰੀ ਭੈਣੀ ਸਾਹਿਬ ਲੁਧਿਆਣਾ-ਚੰਡੀਗੜ੍ਹ, ਰੋਡ ਉਤੇ ਕਟਾਣੀ ਬੱਸ ਸਟੈਂਡ ਤੋਂ ਤਿੰਨ ਕਿਲੋਮੀਟਰ ਦੀ ਦੂਰੀ ਤੇ ਲਹਿੰਦੇ ਵੱਲ ਦੇ ਪਾਸੇ ਨੂੰ ਹੈ। ਜਿਉਂ ਹੀ ਅਸੀਂ ਕਟਾਣੀ ਬੱਸ ਅੱਡੇ ਤੋਂ ਟੈਂਪੂ ਤੇ ਸਵਾਰ ਹੋ ਕੇ ਭੈਣੀ ਸਾਹਿਬ ਵਾਲੀ ਸੜਕ ਤੇ ਪਏ ਤਾਂ ਉਥੇ ਗੇਟ ਤੇ ਬਹੁਤ ਵਧੀਆਂ ਤਰੀਕੇ ਨਾਲ ਲਗਾਈ ਹੋਈ ਫੁਲਾਂ ਦੀ ਫੁਲਵਾੜੀ ਸਾਡੇ ਨਜ਼ਰੀ ਪਈ ਤੇ ਦੇਖਦਿਆਂ ਹੀ ਚਿੱਤ ਖੁਸ਼ ਹੋ ਗਿਆ। ਝੂਮਦੀਆਂ ਕਣਕਾਂ ਨੂੰ ਦੇਖਦੇ ਹੋਏ ਜਦੋਂ ਭੈਣੀ ਸਾਹਿਬ ਗੁਰਦੁਆਰਾ ਸਾਹਿਬ ਦੇ ਗੇਟ ਤੇ ਟੈਂਪੂ ਤੋਂ ਉਤਰੇ ਤਾਂ ਮੁੱਖ ਦੁਆਰ ਦੇ ਬਾਹਰ ਭਾਂਤ-ਸੁਭਾਂਤ ਫੁੱਲਾਂ ਨਾਲ ਅਤੇ ਹਰੀਆਂ ਵੇਲਾ ਨਾਲ ਚਿੱਟੇ, ਲਾਲ, ਗੁਲਾਬੀ ਫੁੱਲਾਂ ਨੂੰ ਦੇਖ ਕੇ ਚਿੱਤ ਪ੍ਰਸੰਨ ਹੋ ਗਿਆ।

ਮੈਂ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਸਮਾਨ ਹੱਥਾਂ ਵਿੱਚ ਫੜੀ ਗੁਰਦੁਆਰੇ ਦੀ ਅੰਦਰਲੀ ਬਹਾਰ ਨੂੰ ਵੇਖ-ਵੇਖ ਹੈਰਾਨ ਹੋ ਰਿਹਾ ਸੀ। ਪਿਛਲੇ ਮੇਲੇ ਨਾਲੋਂ ਹੁਣ ਤਾਂ ਨਕਸ਼ਾ ਹੀ ਬਦਲ ਚੁੱਕਾ ਸੀ। ਜਿਥੇ ਜਾਣ ਵਾਸਤੇ ਪਹਿਲਾਂ ਇਕ ਸੜਕ ਸੀ ਉਥੇ ਹੁਣ ਦੋਹਰੀ ਸੜਕ ਸੀ। ਵਿਚਾਲੇ ਸਜਾਵਟੀ ਵੇਲ-ਬੂਟੇ ਲੱਗੇ ਹੋਏ ਸਨ। ਆਲਾ-ਦੁਆਲਾ ਜਿਥੇ ਪੱਧਰਾ ਜਿਹਾ ਸੀ ਉਥੇ ਨਵੀਂ ਤਕਨੀਕ ਨਾਲ, ਰਿਸੈਪਸ਼ਨ ਬਣੀ ਹੋਈ ਸੀ, ਜਿਹੜੀ ਕਿ ਨਵੇਂ ਆਏ ਪ੍ਰਾਹੁਣਿਆਂ ਦਾ ਸੁਆਗਤ ਕਰਦੀ ਸੀ। ਬਾਹਰਲੀ ਕੰਧ ਦੇ ਨਾਲ-ਨਾਲ ਛੱਤੀ ਹੋਈ ਕਾਰ ਪਾਰਕ ਬਣਾ ਦਿੱਤੀ ਗਈ ਸੀ, ਤਾਂ ਕਿ ਮੇਲੇ ਵਿੱਚ ਭੀੜ ਨਾ ਵਧੇ।

ਹੋਰਨਾਂ ਧਾਰਮਿਕ ਅਸਥਾਨਾਂ ਵਾਂਗ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਵਿੱਚ ਵੀ ਹੋਲੇ ਦਾ ਮੇਲਾ ਲੱਗਦਾ ਹੈ ਪਰ ਸਭ ਨਾਲੋਂ ਵਿਲੱਖਣ। ਇਹ ਮੇਲਾ ਚਾਰ ਦਿਨ ਰਹਿੰਦਾ ਹੈ। ਮੇਲੇ ਤੇ ਆਉਣ ਵਾਲੀਆਂ ਸੰਗਤਾਂ ਸਤਿਗੁਰਾ ਦੇ ਦਰਸ਼ਨ ਕਰਦੀਆਂ ਹਨ ਤੇ ਪ੍ਰਵਚਨ ਸੁਣਦੀਆਂ ਹਨ। ਇਸ ਤੋਂ ਇਲਾਵਾ ਕਥਾ ਕੀਤਰਨ, ਦੀਵਾਨ ਸੁਣਦੀਆਂ ਹਨ। ਨਾਮ ਸਿਮਰਨ ਵੀ ਕਰਦੀਆਂ ਹਨ। ਖਾਸ ਤੌਰ ਤੇ ਸਵੇਰੇ ਤੜਕੇ-ਤੜਕੇ ਆਸਾ ਦੀ ਵਾਰ ਦਾ ਕੀਰਤਨ ਜ਼ਰੂਰ ਸੁਣਦੀਆਂ ਹਨ। ਤੇ ਇਸ ਤਰ੍ਹਾਂ ਸਤਿਗੁਰਾਂ ਦੇ ਪ੍ਰਵਚਨਾਂ ਦੇ ਸਮੁੰਦਰ ਵਿਚ ਤਾਰੀਆਂ ਲਾ ਕੇ ਆਪਣਾ ਜੀਵਨ ਸਫਲ ਕਰਦੀਆਂ ਹਨ। ਨਾਮਧਾਰੀਆਂ ਦੇ ਇਸ ਹੋਲੇ ਦੇ ਪੁਰਬ ਨੂੰ 'ਤ੍ਰਿਵੈਣੀ ਪੁਰਬ' ਵੀ ਆਖਿਆ ਜਾਂਦਾ ਹੈ; ਕਿਉਂਕਿ ਇਸ ਮੇਲੇ ਵਿੱਚ ਸਤਿਗੁਰ ਬਾਲਕ ਸਿੰਘ ਜੀ ਦਾ ਪ੍ਰਕਾਸ਼ ਪੁਰਬ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਪੁਰਬ ਵੀ ਆ ਜਾਂਦਾ ਹੈ। ਇਸ ਕਰਕੇ ਇਸ ਮੇਲੇ ਦੀ ਮਹਤੱਤਾ ਹੋਰ ਵੀ ਵਧ ਜਾਂਦੀ ਹੈ। ਦੇਸ਼ਾਂ-ਬਦੇਸ਼ਾਂ ਚੋਂ ਸੰਗਤਾਂ ਹੁੰਮ-ਹੁੰਮਾ ਕੇ ਇਸ ਹੋਲੇ ਦੇ ਮੇਲੇ ਨੂੰ ਮਨਾਉਣ ਲਈ ਭਾਰੀ ਗਿਣਤੀ ਵਿਚ ਆ ਡੇਰੇ ਲਾਉਂਦੀਆਂ ਹਨ।

ਅਸੀਂ ਵੀ ਡੇਰਾ ਪ੍ਰਬੰਧਕਾਂ ਕੋਲੋਂ ਪਤਾ ਕੀਤਾ ਕਿ 'ਵਰਿਆਮ' ਦਾ ਸਟਾਲ ਲਾਉਣ ਲਈ ਕਿਥੇ ਕੁ ਜਗ੍ਹਾ ਮਿਲੇਗੀ? ਅਖੇ 'ਸਤਿਜੁਗ' ਵਾਲਿਆਂ ਨਾਲ ਹੀ ਖੂੰਜੇ ਵਿਚ ਦੋ ਮੇਜ਼ ਪਏ ਹਨ, ਉਥੇ ਆਪਣਾ ਸਟਾਲ ਲਾ ਲਓ। ਰਾਮ ਸਰੋਵਰ ਕੰਢੇ ਸੁੰਦਰ ਹਰੀ ਹਰੀ ਘਾਹ ਵਾਲੀ ਤੇ ਫੁੱਲਾਂ ਦੀਆਂ ਕਿਆਰਿਆਂ ਨਾਲ ਸਜੀ ਹੋਈ ਗਰਾਉਂਡ ਦੇ ਬਿਲਕੁਲ ਸਾਮਣੇ ਸ਼ਮਿਆਨਾ ਲੱਗਾ ਹੋਇਆ ਸੀ ਤੇ ਸਤਿਜੁਗ ਵਾਲਿਆਂ ਦਾ ਵੱਡੇ ਵੱਡੇ ਅੱਖਰਾਂ ਵਿੱਚ 'ਸਤਿਜੁਗ' ਲਿਖਿਆ ਹੋਇਆ ਨਜ਼ਰੀ ਪੈ ਗਿਆ। ਜਾ ਫਤਹਿ ਬੁਲਾਈ। "ਆ ਜਾਓ ਵਰਿਆਮ ਵਾਲਿਓ.... ਇਹ ਜਗ੍ਹਾ ਤੁਹਾਡੇ ਲਈ ਹੀ ਹੈ।" ਅਣਮੰਨੇ ਜਿਹੇ ਮਨ ਨਾਲ ਅਸੀਂ ਵੀ ਇਕ ਨੁੱਕਰੇ ਆਪਣਾ ਵਰਿਆਮ ਵਾਲਿਆਂ ਦਾ ਬੈਨਰ ਬੰਨ੍ਹ ਲਿਆ। ਸੋਚ ਰਿਹਾ ਸਾਂ-ਇਥੇ ਤਾਂ ਸਤਿਜੁਗ ਦੇ

ਗਾਹਕਾਂ ਦੀ ਬੜੀ ਭੀੜ ਰਹਿਣੀ ਹੈ, ਸਾਡੇ ਵਰਿਆਮ ਦਾ ਤਾ ਪਤਾ ਹੀ ਨਹੀਂ ਲਗਣਾ। ਨਾਲ ਹੀ ਦਸਵੰਧ ਤੇ ਪਾਠਾਂ ਵਾਲਿਆਂ ਦੇ ਪ੍ਰਬੰਧਕ ਗੁਰਦਿਆਲ ਸਿੰਘ ਰਾਏਸਰੀ ਬੈਠੇ ਸਨ, ਉਨ੍ਹਾਂ ਨੂੰ ਮਿਲੇ ਤਾਂ ਕਹਿਣ ਲੱਗੇ-ਇਥੇ ਸਾਡੇ ਕੋਲ ਜਗ੍ਹਾ ਵਿਹਲੀ ਹੈ......ਸਟਾਲ ਇਥੇ ਲਾ ਲਓ। ਰਾਤੀ ਅੱਠ ਕੁ ਵਜੇ ਸਤਿਜੁਗ ਵਾਲੇ ਆਪਣਾ ਸਮਾਨ ਸਾਂਭਣ ਲੱਗ ਪਏ। ਅਸੀਂ ਵੀ ਚੁਪ ਕਰਕੇ ਆਪਣਾ ਸਮਾਨ ਪੈਕ ਕੀਤਾ ਤੇ ਜਾ ਪਾਠਾਂ ਵਾਲਿਆਂ ਕੋਲ ਡੇਰਾ ਲਾਇਆ।

੨੮ ਮਾਰਚ ਨੂੰ ਸਵੇਰੇ ਆਸਾ ਦੀ ਵਾਰ ਤੋਂ ਬਾਅਦ ਹਜ਼ੂਰੀ ਸੇਵਕ ਹਰਪਾਲ ਸਿੰਘ ਜੀ ਨੇ ਸਤਿਗੁਰਾਂ ਦੇ ਦਰਸ਼ਨਾਂ ਦਾ ਲਾਭ ਲੈਣ ਲਈ ਸਾਧ ਸੰਗਤ ਨੂੰ ਸਤਿਗੁਰਾਂ ਦੇ ਦਰਸ਼ਨ ਕਰਨ, ਨਾਮ ਜਪਣ ਅਤੇ ਗੁਰਬਾਣੀ ਦਾ ਕੀਰਤਨ ਸੁਣਨ ਬਾਰੇ ਆਪਣੇ ਚੋਣਵੇਂ ਵਿਚਾਰ ਪੇਸ਼ ਕੀਤੇ। ਹੋਲੇ ਦੇ ਦਿਨਾਂ ਵਿੱਚ ਲੱਗਣ ਵਾਲੇ ਦੀਵਾਨਾਂ ਦਾ ਅਰੰਭ ਜਥੇਦਾਰ ਬਲਜਿੰਦਰ ਸਿੰਘ ਪਊਵਿਆਂ ਵਾਲਿਆਂ ਤੇ ਜੋਗਾ ਸਿੰਘ ਨੇ ਕੀਤਾ। ਦੀਵਾਨ ਲਾਉਣ ਵਾਲੇ ਜਥੇਦਾਰਾਂ ਦੀ ਸਟੇਜ ਵੱਖਰੀ ਸੀ।

ਸਾਡੇ ਸਟਾਲ ਦੇ ਸਾਹਮਣਿਓਂ ਇਕ ਜੱਥਾ ਕੀਰਤਨ ਕਰਦਾ ਹੋਇਆ ਲੰਘ ਰਿਹਾ ਸੀ। ਜਾਣਕਾਰੀ ਪ੍ਰਾਪਤ ਕੀਤੀ ਕਿ ਇਹ ਜਥਾ ਕਿਥੋਂ ਦਾ ਹੈ। ਪਤਾ ਲੱਗਾ ਇਹ ਸਭ ਸੰਗਤਾਂ ਨਗਰ ਪਿੰਡ (ਜ਼ਿਲਾ ਜਲੰਧਰ) ਤੋਂ ਆਈਆਂ ਹਨ। ਉਹ ਉਚੀ ਉਚੀ ਢੋਲਕੀ ਤੇ ਛੈਣਿਆਂ ਨਾਲ ਇਹ ਧਾਰਨਾ ਗਾ ਰਹੇ ਸਨ-

ਤੈਨੂੰ ਲੱਖ ਵਾਰੀ ਪ੍ਰਣਾਮ ਕਰਾਂ
ਧਰਤੀ ਭੈਣੀ ਸਾਹਿਬ ਦੀਏ।

ਸੰਤ ਬਹਾਦਰ ਸਿੰਘ (ਜੋ ਕਿ ਇੰਗਲੈਂਡ ਤੋਂ ਆਏ ਸਨ) ਖੜਤਾਲਾਂ ਵਜਾ ਕੇ ਨ੍ਰਿਤ ਵੀ ਕਰ ਰਹੇ ਸਨ। ਨਾਲ ਹੀ ਬੀਬੀਆਂ ਦਾ ਵਖਰਾ ਜਥਾ ਵੀ ਸੀ। ਇਕ ਬੀਬੀ ਢੋਲਕ ਵਜਾਉਣ ਦੇ ਨਾਲ-ਨਾਲ ਸ਼ਬਦ ਵੀ ਪੜ੍ਹ ਰਹੀ ਸੀ। ਪਤਾ ਲਗਾ ਕਿ ਇਸ ਵਾਰ ਹੋਲੇ ਦੀ ਸੇਵਾ ਵੀ ਬੀਬੀ ਜਸਬੀਰ ਕੌਰ ਪਤਨੀ ਬਹਾਦਰ ਸਿੰਘ ਅਤੇ ਬੀਬੀ ਸਰੋਜ ਕੁਮਾਰੀ ਪਤਨੀ ਸੰਤ ਰਣਜੀਤ ਸਿੰਘ ਇੰਗਲੈਂਡ ਵਾਲੀਆਂ ਵੱਲੋਂ ਹੋ ਰਹੀ ਹੈ। ਕਾਫੀ ਜੋਸ਼-ਖਰੋਸ਼ ਨਾਲ ਕੀਰਤਨ ਹੁੰਦਾ ਅੱਗੇ ਲੰਘ ਗਿਆ। ਇਹਨਾਂ ਜਥਿਆਂ ਦੀ ਆਮਦ ਨਾਲ ਹੋਲੇ ਦੇ ਮਾਹੌਲ ਵਿਚ ਨਵਾਂ ਰੰਗ ਭਰਿਆ ਗਿਆ। ਨਾਲ ਦੇ ਸਾਥੀ ਨੂੰ ਸਟਾਲ ਤੇ ਬਿਠਾ ਤੇ ਪੰਡਾਲ ਵੱਲ ਗੇੜਾ ਮਾਰਿਆ। ਕਥਾ ਕੀਰਤਨ ਹੋ ਰਿਹਾ ਸੀ। ਇਸ ਤੋਂ ਇਲਾਵਾ ਸੰਤ ਦਲੀਪ ਸਿੰਘ ਨਾਮਧਾਰੀ, ਪ੍ਰੋ. ਤਾਰਾ ਸਿੰਘ ਅਣਜਾਣ ਤੇ ਹੋਰ ਕਈ ਪ੍ਰਮੁਖ ਆਗੂਆਂ ਨੇ ਗੁਰੂ ਬਾਲਕ ਸਿੰਘ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਪ੍ਰੋ. ਤਾਰਾ ਸਿੰਘ ਅਣਜਾਣ ਨੇ ਗੁਰੂ ਬਾਲਕ ਸਿੰਘ ਦੇ ਗੁਰਗੱਦੀ ਦੇ ਸਮੇਂ ਨੂੰ, ਉਸ ਵੇਲੇ ਦੇ ਰਾਜਨੀਤਕ, ਸਮਾਜਿਕ ਤੇ ਧਾਰਮਿਕ ਹਾਲਤ ਨਾਲ ਮੇਲ ਕੇ ਪੇਸ਼ ਕੀਤਾ। ਉਨ੍ਹਾਂ ਨੇ ਸਿੱਖ ਜਗਤ ਦੇ ਚੜ੍ਹਦੀ ਕਲਾਂ ਤੋਂ ਢਹਿੰਦੀ ਕਲਾ ਵਲ ਬਦਲਦੇ ਰੂਪ, ਅੰਗਰੇਜਾਂ ਦੀ ਭਾਰਤੀ ਭਾਸ਼ਾਵਾਂ, ਸਿਖਿਆ ਰਾਜਨੀਤਕ ਸਤਾ ਵਿਰੁੱਧ ਸਾਜ਼ਸ਼ ਤੇ ਬਦਨੀਤੀ ਤੇ ਇਸ ਸਮੇਂ ਸਤਿਗੁਰੂ ਜੀ ਰਾਹੀ ਸਿਖੀ ਰਹਿਤ ਮਰਿਆਦਾ ਦੇ ਪੋਠੋਹਾਰ ਦੇ ਇਲਾਕੇ ਵਿੱਚ ਪ੍ਰਚਾਰ ਤੇ ਪਰਸਾਰ ਨੂੰ ਇਤਿਹਾਸਕ ਪਿਠ-ਭੂਮੀ ਵਿਚ ਪੇਸ਼ ਕੀਤਾ ਤੇ ਇਸ ਕੜੀ ਨੂੰ ਸਤਿਗੁਰੂ ਰਾਮ ਸਿੰਘ ਜੀ ਨਾਲ ਜੋੜਿਆ। ਸੇਵਕ ਹਰਪਾਲ ਸਿੰਘ ਜੀ ਨੇ ਨਾਮਧਾਰੀ ਪੱਤਰਕਾਰੀ ਦੇ ਅਜੋਕੇ ਸਮੇਂ ਵਿਚ 'ਸਤਿਜੁਗ' 'ਵਰਿਆਮ' ਅਤੇ 'ਵਰਤਮਾਨ ਹਿੰਦੋਸਤਾਨ' ਦੇ ਅਹਿਮ ਰੋਲ ਦਾ ਜ਼ਿਕਰ ਕੀਤਾ।

ਇਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਜੁਗ ਵਾਲਿਆਂ ਦਾ ਇਕ ਵਿਸ਼ੇਸ਼ 'ਇਤਿਹਾਸਕ ਸਮਗਰੀ ਅੰਕ' ਰਲੀਜ਼ ਕੀਤਾ। ਅਨਜਾਣ ਜੀ ਨੇ ਇਸ ਵਿਚਲੀ ਦੁਰਲੱਭ ਸਮਗਰੀ ਬਾਰੇ ਵਿਸਥਾਰ-ਪੂਰਵਕ ਚਾਨਣਾ ਪਾਇਆ। ਇਕ ਸਤਿਗੁਰੂ ਜਗਜੀਤ ਸਿੰਘ ਦੀ ਫੋਟੋ ਵਾਲਾ ਬਿਕਰਮੀ ਦਾ ਦੇਸੀ ਤਰੀਖਾਂ ਵਾਲਾ ਕੈਲੰਡਰ ਪੰਡਤ ਗੋਪਾਲ ਸਿੰਘ ਹੋਰਾਂ ਰਲੀਜ਼ ਕੀਤਾ।

ਦੂਜੇ ਦਿਨ ਸਵੇਰ ਤੜਕੇ ਅੰਮ੍ਰਿਤ ਵੇਲੇ ਅਚਾਨਕ ਅੱਖ ਖੁਲੀ, ਤਿੰਨ ਕੁ ਵਜੇ ਨਾਲ ਮੋਰ ਕੈ.... ਊਂ, ਕੈ.... ਊਂ ਕਰ ਰਹੇ ਸਨ। ਸ਼ਾਇਹ ਉਹ ਆਪਣੀ ਬੋਲੀ ਬੋਲਕੇ ਆਪਣੇ ਨਾਲ ਦੇ ਪੰਛੀਆਂ ਜਾਨਵਰਾਂ ਨੂੰ ਕਹਿ ਰਹੇ ਹੋਣ ਕਿ "ਉਠੋ ਅੰਮ੍ਰਿਤ ਵੇਲਾ ਹੋ ਗਿਆ.......ਆਸਾ ਦੀ ਵਾਰ ਲੱਗਣ ਵਾਲੀ ਹੈ.....ਤੁਸੀਂ ਵੀ ਬਾਣੀ ਸੁਣ ਕੇ ਆਪਣੀ ਜੂਨ ਸੁਧਾਰ ਲਓ।" ਸਤਿਗੁਰੂ ਜੀ ਨੂੰ ਵੀ ਮੋਰਾਂ ਤੇ ਹੋਰ ਪੰਛੀਆਂ ਨਾਲ ਬੜਾ ਪ੍ਰੇਮ ਹੈ। ਕਈ ਵਾਰ ਮੋਰ ਉਨ੍ਹਾਂ ਦੇ ਕੋਲ ਹੀ ਆ ਖਲੋਂਦੇ ਹਨ। ਉਨ੍ਹਾਂ ਦੀ ਫੋਟੋ ਕਿਸੇ ਫੋਟੋਗ੍ਰਾਫਰ ਨੇ ਮੋਰ ਦਾ ਨਾਲ ਬਹੁਤ ਹੀ ਨੇੜੇ ਹੋ ਕੇ ਖਿੱਚੀ ਹੋਈ ਹੈ, ਜੋ ਕਿ ਸੰਗਤਾਂ ਬੜੇ ਚਾਅ ਨਾਲ ਖਰੀਦਦੀਆਂ ਹਨ।

ਮੇਲੇ ਤੋਂ ਕੁਝ ਦਿਨ ਪਹਿਲਾਂ ਜਗਦੀਸ਼ ਭਾਅ ਜੀ (ਸੰਪਾਦਕ ਵਰਿਆਮ) ਦੀ ਸਿਹਤ ਕੁਝ ਢਿੱਲੀ ਹੋ ਗਈ ਸੀ, ਏਸ ਕਰਕੇ ਉਹ ਮੇਲੇ ਤੇ ਨਹੀਂ ਆਏ ਸਨ। ਜਿਉਂ ਹੀ ਆਸਾ ਦੀ ਵਾਰ ਦੀ ਸਮਾਪਤੀ ਹੋਈ ਉਨ੍ਹਾਂ ਦੇ ਪ੍ਰਸ਼ੰਸਕਾਂ, ਚਹੇਤਿਆਂ ਤੇ ਠੇਕੇਦਾਰ ਹਰਭਜਨ ਸਿੰਘ ਔਰੰਗਾਬਾਦ ਅਤੇ ਹੋਰ ਕਈਆਂ ਨੇ ਸਟਾਲ ਤੇ ਆ ਕੇ ਉਨ੍ਹਾਂ ਦੀ ਸਿਹਤ ਬਾਰੇ ਪੁੱਛਣਾ ਸ਼ੁਰੂ

ਕਰ ਦਿਤਾ। ਇਸੇ ਤਰ੍ਹਾਂ ਸਾਰਾ ਦਿਨ ਪੁੱਛ ਗਿੱਛ ਕਰਕੇ ਆਪੋ-ਆਪਣੇ ਮਨਾਂ ਦੀ ਸੰਤੁਸ਼ਟੀ ਕੀਤੀ ਜਾਂਦੀ ਰਹੀ। ਕਹਿੰਦੇ ਹਨ ਕਿ ਮੇਲਾ ਵੀ ਤਾਂ ਹੀ ਸੋਹਣਾ ਲੱਗਦਾ ਹੈ, ਜੇ ਆਪਣਾ ਦੋਸਤ ਮਿੱਤਰ ਨਾਲ ਹੋਵੇ। ਇਸ ਕਰਕੇ ਭਾਅ ਜੀ ਦੇ ਦੋਸਤ ਮਿੱਤਰ ਤੇ ਹੋਰ ਸੱਜਣ ਮਾਯੂਸ ਜਿਹੇ ਨਜ਼ਰ ਆਉਂਦੇ ਸਨ। ਸਾਧੂ ਸਿੰਘ ਕਿਸਾਨ ਮੇਰੇ ਕੋਲ ਆਏ, ਆਕੇ ਪੁਛਿਆ-"ਬਈ ਜਗਦੀਸ਼ ਨਹੀਂ ਨਜ਼ਰ ਆਉਂਦਾ ? ਕੀ ਗੱਲ ਹੈ ?" ਜਿਸ ਵੇਲੇ ਉਨ੍ਹਾਂ ਨੂੰ ਦੱਸਿਆ ਕਿ ਉਹ ਤਾਂ ਕੁਝ ਢਿੱਲੇ ਜਿਹੇ ਨੇ ਤਾਂ ਬੜੇ ਉਦਾਸ ਜਿਹੇ ਹੋ ਗਏ। ਉਸ ਤੋਂ ਬਾਅਦ ਉਸ ਨੇ ਕਈ ਗੇੜੇ ਸਟਾਲ ਤੇ ਲਾਏ ਤੇ ਸੋਚੀ ਜਾਣ। "ਅੱਛਾ ਮੈਂ ਫੋਨ ਕਰਕੇ ਉਸ ਦਾ ਹਾਲ-ਚਾਲ ਪੁੱਛਣਾ, ਹੁਣ ਕਿਵੇਂ ਨੇ ਉਹ।" ਠੇਕੇਦਾਰ ਹਰਭਜਨ ਸਿੰਘ ਅਤੇ ਕਿਸਾਨ ਜੀ ਨੇ ਜਲੰਧਰ ਫੋਨ ਕਰਕੇ ਹਾਲ ਚਾਲ ਪੁੱਛਿਆ।

ਸਾਰਾ ਦਿਨ ਦੀਵਾਨ ਚਲਦੇ ਰਹੇ ਤੇ ਵੱਖ ਵੱਖ ਵਕਤਿਆਂ ਨੇ ਆਪਣੇ ਵਿਚਾਰਾਂ ਰਾਹੀਂ ਪੰਡਾਲ ਵਿਚ ਬੈਠੀ ਸੰਗਤ ਨੂੰ ਗੁਰਬਾਣੀ ਦੀਆਂ ਉਦਾਹਰਣਾਂ ਦੇ ਦੇ ਕੇ ਭਜਨ ਬੰਦਗੀ ਕਰਨ ਦੀ ਪ੍ਰੇਰਨਾ ਕੀਤੀ ਤੇ ਗੁਰੂ ਜੀ ਦੇ ਦੱਸੇ ਹੋਏ ਮਾਰਗ ਤੇ ਚੱਲਣ ਲਈ ਕਿਹਾ। ਜੱਗ ਬਾਣੀ ਅਖ਼ਬਾਰ ਦੇ ਉਪ ਸੰਪਾਦਕ ਸ੍. ਕੁਲਦੀਪ ਸਿੰਘ ਬੇਦੀ ਵੀ ਪਹੁੰਚੇ ਹੋਏ ਸਨ। ਉਨ੍ਹਾਂ ਨੇ ਹੋਲੀ ਤੋਂ ਹੋਲਾ ਤੱਕ ਰੰਗ, ਹੋਲਕਾਂ ਦੇ ਸੜਨ, ਸ਼ਸਤਰ ਵਿਦਿਆਂ ਸਬੰਧੀ ਖੇਡਾਂ, ਪ੍ਰਦਰਸ਼ਨੀਆਂ ਰੰਗ ਬਰੰਗੇ ਮੇਲਿਆਂ ਸਮੇਂ ਨਾਮਧਾਰੀ ਸਿੱਖਾਂ ਦੀ ਗੁਰੂ ਹੁਕਮ ਵਿੱਚ ਰਹਿਣ ਦੀ ਵਡਿਆਈ ਕੀਤੀ।

ਪੰਜਾਬੀ ਟ੍ਰਿਬਿਊਨ ਦੇ ਮੁੱਖ ਸੰਪਾਦਕ ਸ. ਹਰਭਜਨ ਹਲਵਾਰਵੀ ਨੇ ਹੋਲੇ ਸਮੇਂ ਆਪਣੇ ਪਰਿਵਾਰ ਨਾਲ ਗੁਰੂ ਦਰਸ਼ਨ ਕਰਕੇ ਮਨ ਦੀ ਪ੍ਰਸੰਨਤਾ ਪ੍ਰਗਟ ਕੀਤੀ। ਉਨ੍ਹਾਂ ਨੇ ਕਿਹਾ ਕਿ ਮੇਰੀ ਚਿਰਾਂ ਤੋਂ ਭੈਣੀ ਸਾਹਿਬ ਆਉਣ ਦੀ ਰੀਝ ਪੂਰੀ ਹੋਈ ਹੈ। ਇਹ ਉਹ ਪਵਿੱਤਰ ਧਰਤੀ ਹੈ ਜਿਥੇ ਕੌਮੀ ਗੌਰਵ ਦਾ ਝੰਡਾ ਲਹਿਰਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਸ਼ਕਤੀ ਤੇ ਭਗਤੀ ਦਾ ਸੁਨੇਹਾ ਦਿੱਤਾ ਤੇ ਉਹਨਾਂ ਕੁਰਬਾਣੀ ਦੇਣ ਵਾਲੇ ਸਿੰਘ ਪੈਦਾ ਕੀਤੇ। ਹਿੰਸਾ ਤੇ ਜਬਰ ਦਾ ਮੁਕਾਬਲਾ ਅਹਿੰਸਾ ਤੇ ਸਬਰ ਨਾਲ ਕੀਤਾ ਜਾ ਸਕਦਾ ਹੈ। ਹਲਵਾਰਵੀ ਜੀ ਨੇ ਅੱਗੇ ਕਿਹਾ ਕਿ ਜਦੋਂ ਦੀ ਅਸੀਂ ਹੋਸ਼ ਸੰਭਾਲੀ ਹੈ ਦੇਖਿਆ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਨਸਾਨੀਅਤ ਦਾ ਸੁਨੇਹਾ ਸਾਰੀ ਦੁਨੀਆਂ ਵਿਚ ਪਹੁੰਚਾਇਆ ਹੈ। ਆਪ ਹੀ ਸਮੁੱਚੇ ਸਮਾਜ ਵਿੱਚ ਆਇਆ ਸਦਾਚਾਰਕ ਨਿਘਾਰ ਰੋਕ ਸਕਦੇ ਹਨ, ਠੱਲ ਪਾ ਸਕਦੇ ਹਨ।

ਪ੍ਰਿੰਸੀਪਲ ਬੇਅੰਤ ਕੌਰ ਦੀ ਧਾਰਮਿਕ ਪੁਸਤਕ 'ਲਾਲ ਇਹ ਰਤਨ' ਦਾ ਤੀਜਾ ਭਾਗ-"ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼" ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਰਿਲੀਜ਼ ਕੀਤੀ।

ਸੰਤ ਚਰਨਜੀਤ ਸਿੰਘ ਦਿੱਲੀ ਵਲੋਂ ਤਿਆਰ ਕੀਤੀ ਦੋ ਅੱਸੂ ਮਹੀਨੇ ਦੀ ਵੀਡੀਉ ਸੀਡੀਜ਼ ਪ੍ਰੋ. ਮਹਿੰਦਰ ਸਿੰਘ ਚੀਮਾ ਨੇ ਰੀਲੀਜ਼ ਕੀਤੀ, ਜਿਹੜੀ ਕਿ ਸਾਡੇ ਵਰਿਆਮ ਦੇ ਸਟਾਲ ਤੋਂ ਥੋੜ੍ਹੀ ਕੁ ਜਗ੍ਹਾ, ਲੈ ਕੇ ਗਾਹਕਾਂ ਨੂੰ ਦਿਖਾਈ ਜਾਂਦੀ ਰਹੀ। ਜਿਸ ਵਿੱਚ ਕਵਾਲੀ, ਬਾਬਾ ਛਿੰਦਾ ਜੀ ਦਾ ਦੀਵਾਨ, ਆਸਾ ਦਾ ਵਾਰ ਦੇ ਕੁਝ ਅੰਸ਼ ਰਿਕਾਰਡ ਕੀਤੇ ਹੋਏ ਸਨ। ਸੀਡੀਜ਼ ਜਿਉਂ ਹੀ ਰੀਲੀਜ਼ ਹੋਈ ਗਾਹਕਾਂ ਦਾ ਹੜ੍ਹ ਵਰਿਆਮ ਦੇ ਸਟਾਲ ਤੇ ਆ ਪਹੁੰਚਾ। 'ਸਾਨੂੰ ਦਿਓ ਸਾਨੂੰ ਦਿਓ!' ਦੀਆਂ ਅਵਾਜ਼ਾਂ ਆਉਣ ਲੱਗੀਆਂ। ਇਹ ਸੀਡੀ ਦੇ ਬਹੁਤ ਹੀ ਥੋੜੇ ਸੈਟ ਸਨ, ਜਿਹੜੇ ਕਿ ਹੱਥੋ-ਹੱਥੀ ਵਿਕ ਗਏ। ਕਈਆਂ ਨੂੰ ਤਾਂ ਨਿਰਾਸ਼ੇ ਹੀ ਮੁੜਨਾ ਪਿਆ।

ਇਸ ਦਿਨ ਕਵੀ ਦਰਬਾਰ ਵੀ ਹੋਇਆ, ਜਿਸ ਦੀ ਸਟੇਜ ਸਕੱਤਰੀ ਸ. ਸਾਧੂ ਸਿੰਘ ਕਿਸਾਨ ਨੇ ਬਾਖੂਬੀ ਨਿਭਾਈ। ਇਸ ਕਵੀ ਦਰਬਾਰ ਵਿਚ ਬਹੁਤ ਸਾਰੇ ਕਵੀਆਂ ਨੇ ਆਪਣੀਆਂ ਰਚਨਾਵਾਂ ਰਾਹੀ ਪੰਡਾਲ ਵਿਚ ਬੈਠੀ ਸੰਗਤ ਨੂੰ ਨਿਹਾਲ ਕੀਤਾ।

ਨਾਮਧਾਰੀਆਂ ਦੇ ਹਰ ਮੇਲੇ ਵਿਚ ਇਕ ਜਾਣਿਆ-ਪਛਾਣਿਆਂ ਜਥਾ ਆਪਣਾ ਦੀਵਾਨ ਲਗਾਉਂਦਾ ਹੈ, ਜਿਹੜਾ ਕਿ ਸੁਣਨ ਵਾਲਿਆਂ ਨੂੰ ਵਿਰਾਗ ਦੀ ਦਸ਼ਾ ਵਿਚ ਲੈ ਜਾਂਦਾ ਹੈ। ਉਹ ਹੈ ਬਾਬਾ ਛਿੰਦਾ ਜੀ ਦਾ ਦੀਵਾਨ। "ਜਦੋਂ ਯਾਦ ਸਜਣ ਤੇਰੀ ਆਈ, ਦੁਨੀਆ ਦੀ ਗੱਲ ਮੁੱਕ ਗਈ" ਦੀ ਧਾਰਨਾਂ ਗਾ ਕੇ ਸੁਣਾਈ ਤਾ ਨੌਜਵਾਨ, ਬਿਰਧ ਮਸਤਾਨੇ ਮਾਈ-ਭਾਈ ਨੂੰ ਮਸਤੀ ਦੇ ਆਲਮ ਵਿਚ ਲੈ ਆਂਦਾ। ਉਨ੍ਹਾਂ ਇਕ ਹੋਰ ਧਾਰਨਾ ਲਾਈ "ਬਾਵਰੀ ਮੈਂ ਹੋਈਆਂ ਤੇਰੇ ਪਿੱਛੇ, ਨਾਦਾਨ ਲੋਕੀ ਬਾਵਰੀ ਕਿਉਂ ਆਖਦੇ?" ਹਿਰਦਿਉਂ ਉੱਚੀ ਕੂਕ ਦੱਸ ਰਹੀ ਸੀ ਕਿ ਆਸ਼ਕਾਂ ਦੀ ਰਮਜ਼ ਨਿਰਾਲੀ ਹੁੰਦੀ ਹੈ। ਅਤੇ ਉਹ ਗਾਉਂਦੇ ਹਨ-"ਨਹੀਂ ਹਮ ਭੇਖ ਕੇ ਜੋਗੀ ਹਮਾਰਾ ਪੰਥ ਨਿਆਰਾ ਹੈ।" ਦਿਲਾਂ ਅੰਦਰ ਹੋਈ ਹਲਚਲ ਨੇ ਸੰਤ ਬਹਾਦਰ ਸਿੰਘ ਯੂ. ਕੇ., ਸੂਬਾ ਰੇਸ਼ਮ ਸਿੰਘ ਕੈਨੇਡਾ ਹੱਥ ਖੜਤਾਲਾਂ ਫੜਾ ਕੇ ਪੈਰਾਂ ਵਿਚ ਥਿਰਕਨ ਲਿਆ ਦਿੱਤੀ। ਛਿੰਦਾ ਜੀ ਦਾ ਦੀਵਾਨ ਹੀ ਬਹੁਤ ਰਾਤ ਤਕ ਚਲਿਆ।

ਸਾਰੀ ਰਾਤ ਸੰਗਤਾਂ ਇਧਰ ਉਧਰ ਘੁੰਮਦੀਆਂ ਰਹੀਆਂ। ਕੋਈ ਦੀਵਾਨ ਸੁਣ ਕੇ ਡੇਰੇ ਜਾ ਰਹੇ ਸਨ ਤੇ ਕੋਈ ਡੇਰੇ ਤੋਂ ਅਗਲੀ ਸਵੇਰ ਤੜਕੇ ਤਿੰਨ ਵਜੇ ਆਸਾ ਦੀ ਵਾਰ ਵਿੱਚ ਸ਼ਾਮਲ ਹੋਣ ਲਈ ਨਹਾ ਧੋ ਕੇ ਤਿਆਰੀ ਫੜ ਰਹੇ ਸਨ। ਅਗਲੀ ਸਵੇਰ ਹੋਈ ਰੋਜ਼ ਦੀ ਤਰ੍ਹਾਂ ਆਸਾ ਦੀ ਵਾਰ ਦੀ ਕੀਰਤਨ ਅਰੰਭ ਹੋ ਗਿਆ। ਸੰਗਤਾਂ ਆਪਣੇ ਸਤਿਗੁਰੂ ਪਿਆਰੇ ਦੇ ਦਰਸ਼ਨ ਕਰਨ ਵਾਸਤੇ ਇਕ ਦੂਜੇ ਤੋਂ ਮੂਹਰੇ ਹੋ ਕੇ ਪੰਡਾਲ ਵਿਚ ਜਾ ਰਹੀਆ ਸਨ। ਮੈਂ ਵੀ ਦਰਸ਼ਨਾਂ ਦਾ ਲਾਹਾ ਲੈਣ ਲਈ ਵੇਲੇ ਨਾਲ ਹੀ ਐਨ ਸਟੇਜ ਦੇ ਨੇੜੇ ਪਹੁੰਚ ਗਿਆ। ਕੀ ਵੇਖਦਾ ਹਾਂ ਹਾਲੇ ਤਾਂ ਸਤਿਗੁਰੂ ਜੀ ਆਏ ਹੀ ਨਹੀਂ। ਸ਼ਾਇਦ ਮੇਰੇ ਕਰਮਾਂ ਵਿੱਚ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਸਨ। ਫੁੱਲਾਂ ਨਾਲ ਸਜੇ ਅਸਥਾਨ ਨੂੰ ਹੀ ਮੱਥਾ ਟੇਕ ਕੇ ਪੰਡਾਲ ਚੋਂ ਬਾਹਰ ਆ ਗਿਆ।

ਅੱਜ ਮੇਲੇ ਦਾ ਤੀਜਾ ਦਿਨ ਸੀ। ਦੂਰੋਂ-ਨੇੜਿਉਂ ਬਹੁਤ ਸਾਰੀਆਂ ਸੰਗਤਾਂ ਦੀ ਆਮਦ ਸ਼ੁਰੂ ਹੋ ਗਈ ਸੀ। ਅਸੀਂ ਵੀ ਆਪਣੀ 'ਹੱਟੀ' ਸਜਾਈ ਹੋਈ ਸੀ। ਚੰਦੇ ਭਰਨ ਦਾ ਸਿਲਸਿਲਾ ਜਾਰੀ ਸੀ। ਕਈ ਜਥੇ ਸਾਡੇ ਸਟਾਲ ਦੇ ਮੂਹਰੇ ਦੀ ਹੁੰਦੇ ਹੋਏ ਪੰਡਾਲ ਵਲ ਢੋਲਕ ਛੈਣੇ ਵਜਾਉਂਦੇ ਲੰਘ ਰਹੇ ਸਨ। ਸਾਰਾ ਦਿਨ ਦੀਵਾਨ ਚਲਦੇ ਰਹੇ ਤੇ ਕਈ ਅਹਿਮ ਮੀਟਿੰਗਾਂ ਵੀ ਹੁੰਦੀਆਂ ਰਹੀਆਂ, ਪਰ ਹਰ ਮੀਟਿੰਗ ਵਿਚ ਜਗਦੀਸ਼ ਸਿੰਘ ਵਰਿਆਮ ਦੀ ਗੈਰ-ਹਾਜ਼ਰੀ ਮਹਿਸੂਸ ਕੀਤੀ ਜਾ ਰਹੀ ਸੀ। ਨਾਮਧਾਰੀ ਦਰਬਾਰ ਦੀ ਮੀਟਿੰਗ ਵਿਚ ਕਈ ਅਹਿਮ ਫੈਸਲੇ ਲਏ ਗਏ।

ਸ਼ਾਮ ਨੂੰ ਇਕ ਸੰਗੀਤ ਸਮਾਗਮ ਵੀ ਹੋਇਆ ਜਿਸ ਵਿਚ ਵੱਖਰੇ ਵੱਖਰੇ ਸਾਜ ਵਜਾਉਣ ਵਾਲੇ ਤੇ ਗਾਇਨ ਕਰਨ ਵਾਲੇ ਕਲਾਕਾਰਾਂ ਨੇ ਹਿੱਸਾ ਲਿਆ। ਇਸਤੋਂ ਬਾਅਦ ਕਈਆਂ ਕਲਾਕਾਰਾਂ ਨੇ ਗੁਰੂ ਜੀ ਦੀ ਉਸਤਤ ਦੇ ਗੁਣਗਾਨ ਕੀਤੇ। ਅੱਜ ਰਾਤੀਂ ਫਿਰ ਬਾਬਾ ਛਿੰਦਾ ਪੰਡਾਲ ਵਿਚ ਛਾਏ ਰਹੇ। ਛਿੰਦਾ ਜੀ ਨੇ ਰਸ-ਭਿੰਨਾ ਗੁਰੂ ਜਸ ਕਰਦਿਆਂ ਸਤਿਗੁਰੂ ਪ੍ਰਤਾਪ ਸਿੰਘ ਬਾਰੇ ਧਾਰਨਾ ਪੜ੍ਹੀ-ਬੇਪਰਵਾਹ ਹੈਂ ਤੂੰ ਦਾਤਾ, ਨਜ਼ਰ ਮਿਹਰ ਕੀ ਕਰਿਆ ਕਰ। ਬਾਬਾ ਜੀ ਨੇ ਸੰਗਤ ਨੂੰ ਸਤਿਗੁਰੂ ਦੇ ਰੰਗ ਵਿਚ ਰੰਗ ਦਿੱਤਾ। ਤੇ ਆਖਰ ਵਿਚ ਹੋਰ ਕਈ ਜਥੇਦਾਰਾਂ ਨੇ ਦੀਵਾਨ ਲਾ ਕੇ ਸੰਗਤਾਂ ਨੂੰ ਮੰਤਰ-ਮੁਗਧ ਕੀਤਾ।

ਸਾਡੇ ਕੋਲ ਵਰਿਆਮ ਦੇ ਚੰਦੇ ਭਰਾਉਣ ਵਾਲੇ ਤਾਂ ਆਉਂਦੇ ਸਨ, ਨਾਲ ਲਗਦੇ ਟਿੱਪਣੀਆਂ ਕਰਨ ਵਾਲੇ ਵੀ ਆ ਟਪਕਦੇ ਸਨ। ਟਿਪਣੀ ਕਰਨ ਵਾਲੇ ਹੀ ਨਹੀਂ, ਪ੍ਰਸੰਸਾ ਕਰਨ ਵਾਲੇ ਵੀ ਆਪਣੇ ਨਾਲਦਿਆਂ ਨੂੰ ਪ੍ਰੇਰਦੇ ਕਿ ਤੂੰ ਵਰਿਆਮ ਰਸਾਲਾ ਲੁਆ....ਇਸ ਵਿਚ ਪੜ੍ਹਨ ਵਾਲਾ ਬੜਾ ਕੁਝ ਹੁੰਦਾ ਹੈ। ਬੇਸ਼ੁਮਾਰ ਸੰਗਤਾਂ ਮੇਲੇ ਵਿਚ ਪਹੁੰਚ ਚੁਕੀਆਂ ਸਨ। ਸਾਰੀ ਰਾਤ ਹੀ ਮੇਲਾ ਭਰਿਆ ਰਿਹਾ। ਕੋਈ ਜਥਾ ਪੰਡਾਲ ਵਲ ਚਲਾ ਜਾਵੇ, ਕੋਈ ਜਥਾ ਉਧਰੋਂ ਆ ਜਾਵੇ। ਥੋੜ੍ਹੀ ਜਿਹੀ ਅੱਖ ਲੱਗੀ, ਫਿਰ ਜਾਗ ਆ ਗਈ।

ਤਿੰਨ ਵਜ ਚੁਕੇ ਸਨ ਸੋਚਿਆ ਕਲ੍ਹ ਦਰਸ਼ਨ ਨਹੀਂ ਹੋਏ ਸਤਿਗੁਰਾਂ ਦੇ...ਅੱਜ ਜ਼ਰੂਰ ਕਰਨੇ ਆਂ। ਫਟਾਫਟ ਨਹਾ ਧੋ ਕੇ ਤਿਆਰੀ ਫੜੀ। ਮੇਰੇ ਨਾਲ ਦੇ ਜਾ ਚੁੱਕੇ ਸਨ। ਲਾਗੇ ਕੱਪੜੇ ਵੇਚਣ ਵਾਲਿਆਂ ਦੇ ਚੌਕੀਦਾਰ ਸਨ, ਉਨ੍ਹਾਂ ਨੂੰ ਕਿਹਾ ਕਿ ਮੈਂ ਸਤਿਗੁਰਾਂ ਦੇ ਦਰਸ਼ਨ ਕਰਨ ਜਾਣਾ ਹੈ ਇਸ ਲਈ ੨੦ ਕੁ ਮਿੰਟ ਮੇਰੇ ਸਮਾਨ ਵਲੋਂ ਵੇਖਿਓ। ਦੌੜਕੇ ਸਟੇਜ ਦੇ ਲਾਗੇ ਲੱਗੀ ਲਾਈਨ ਵਿੱਚ ਲੱਗ ਗਿਆ। ੧੫ ਕੁ ਮਿੰਟ ਬਾਅਦ ਸਤਿਗੁਰਾਂ ਦੇ ਚਰਨਾਂ ਵਿਚ ਜਾ ਮੱਥਾ ਟੇਕਿਆ, ਵਾਪਸ ਆਉਂਦਿਆਂ ਅਨੰਦ-ਕਾਰਜ ਕਰਾਉਣ ਵਾਲਿਆਂ ਨੂੰ ਵੀ ਬੈਠੇ ਦੇਖਿਆ। ਦੂਰ-ਦੂਰ ਤੱਕ ਸੰਗਤਾਂ ਪੰਡਾਲ ਵਿਚ ਬੈਠੀਆਂ ਨਜ਼ਰ ਆ ਰਹੀਆਂ ਸਨ ਤੇ ਸਤਿਗੁਰਾਂ ਦੇ ਦਰਸ਼ਨ ਕਰ ਰਹੀਆਂ ਸਨ।

ਪ੍ਰੋ. ਅਨਜਾਣ ਹੋਰਾਂ ਨੂੰ ਜਗਦੀਸ਼ ਸਿੰਘ ਵਰਿਆਮ ਹੋਰਾਂ ਦੇ ਬਿਮਾਰ ਹੋਣ ਦੀ ਖਬਰ ਤਾਂ ਦਿੱਲੀ ਹੀ ਪਹੁੰਚ ਗਈ ਸੀ, ਪਰ ਉਹ ਮੌਕੇ ਦੀ ਭਾਲ ਵਿਚ ਸਨ ਕਿ ਕਦੋਂ ਖਬਰ ਲੈਣ ਲਈ ਜਲੰਧਰ ਜਾਈਏ। ਆਪਣੇ ਕੰਮ ਨਜਿੱਠਕੇ ਉਹ ਮੇਲੇ ਵਿਚੋਂ ਹੀ ਰਾਤ ਨੂੰ ਜਲੰਧਰ ਪਹੁੰਚ ਗਏ ਤੇ ਜਗਦੀਸ਼ ਭਾਜੀ ਦਾ ਹਾਲ ਪੁੱਛਕੇ ਦੂਜੇ ਦਿਨ ਸਵੇਰੇ ਹੀ ਸਾਨੂੰ ਸਟਾਲ ਤੇ ਬੈਠਿਆ ਨੂੰ ਖੁਸ਼ੀ ਦੀ ਖਬਰ ਦਿੱਤੀ ਕਿ ਜਗਦੀਸ਼ ਹੋਰੀਂ ਅੱਜ ਆਉਣਗੇ...ਪਰ ਆਉਣਗੇ ਕੁਝ ਲੇਟ ਹੀ। ਉਧਰ ਕਿਸਾਨ ਹੋਰੀਂ ਵੀ ਮੋਬਾਇਲ ਤੇ ਫੋਨ ਕਰਕੇ ਹਾਲ-ਚਾਲ ਪੁੱਛਿਆ। ਜਗਦੀਸ਼ ਹੋਰੀਂ ਉਸ ਵੇਲੇ ਘਰੋਂ ਰਵਾਨਾ ਹੋ ਚੁੱਕੇ ਸਨ ਤੇ ਫਗਵਾੜਾ ਪਾਸ ਕਰ ਰਹੇ ਸਨ। ਉਨ੍ਹਾਂ ਕਿਸਾਨ ਹੋਰਾਂ ਨੂੰ ਕਿਹਾ-ਮੈਂ ਫਗਵਾੜਾ ਪਹੁੰਚ ਗਿਆ ਹਾਂ...ਜਲਦੀ ਹੀ ਭੈਣੀ ਸਾਹਿਬ ਪਹੁੰਚ ਜਾਵਾਂਗਾ। ਸਾਧੂ ਸਿੰਘ ਕਿਸਾਨ ਨੇ ਚਾਈਂ-ਚਾਈਂ ਮੈਨੂੰ ਆਕੇ ਦੱਸਿਆ ਕਿ ਜਗਦੀਸ਼ ਹੋਰੀਂ ਆ ਰਹੇ ਹਨ। ਉਨ੍ਹਾਂ ਸਾਰਾ ਮੇਲਾ ਭਾਵੇਂ ਚਾਅ ਨਾਲ ਵੇਖਿਆ, ਪਰ ਉਨ੍ਹਾਂ ਦੇ ਦਿਲ ਅੰਦਰ ਇਕ ਘਾਟ ਜ਼ਰੂਰ ਖਟਕਦੀ ਰਹੀ। ਜਿਸ ਵੇਲੇ ਉਨ੍ਹਾਂ ਆਉਣ ਦੀ ਖਬਰ ਸੁਣੀ ਤਾਂ ਆਪਣੇ ਨਾਲ ਦੇ ਸਾਰੇ

ਸੰਗੀਆਂ ਸਾਥੀਆਂ ਨੂੰ ਦੱਸ ਦਿੱਤਾ ਕਿ ਜਗਦੀਸ਼ ਆ ਰਿਹਾ ਹੈ। ਨਾਲ ਲੱਗਦੀ ਸਾਨੂੰ ਵੀ ਖੁਸ਼ੀ ਚੜ੍ਹ ਗਈ।

ਵਾਰ ਖਤਮ ਹੋਣ ਤੋਂ ਬਾਅਦ ਅਨੰਦ-ਕਾਰਜ ਹੋਏ ਤੇ ਸਤਿਗੁਰਾਂ ਵਲੋਂ ਬਹੁਤ ਸਾਰੇ ਬੰਦਿਆਂ ਨੂੰ ਸਨਮਾਨਤ ਕੀਤਾ ਗਿਆ। ਹੋਲਾ ਕਰਵਾਉਣ ਵਾਲੇ ਬੀਬੀ ਜਸਵੀਰ ਕੌਰ ਸੁਪਤਨੀ ਸੰਤ ਬਹਾਦਰ ਸਿੰਘ ਅਤੇ ਬੀਬੀ ਸਰੋਜ ਕੁਮਾਰੀ ਸੁਪਤਨੀ ਸੰਤ ਰਣਜੀਤ ਸਿੰਘ ਲਸਾੜਾ ਪ੍ਰੀਵਾਰ ਤੇ ਗੁਰਮੁਖ ਪਿਆਰਿਆਂ ਸਹਿਤ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਖੁਸ਼ੀਆਂ ਝੋਲੀ ਪੁਆ ਰਹੇ ਸਨ। ਬੀਬੀ ਜਸਵੀਰ ਕੌਰ ਦੀ ਝੋਲੀ ਸਤਿਗੁਰੂ ਜੀ ਨੇ ਅਸ਼ੀਰਵਾਦ ਪੁਰਸਕਾਰ ਨਾਲ ਭਰ ਦਿੱਤੀ ਤੇ ਅਗਲੇ ਹੋਲੇ ਦੀ ਸੇਵਾ ਕਰਨ ਲਈ ਸਤਿਗੁਰਾਂ ਨੇ ਸੰਤ ਸਵਰਨ ਸਿੰਘ ਸਿਆਣ ਇੰਗਲੈਂਡ ਵਾਲਿਆਂ ਨੂੰ ਪ੍ਰਵਾਨਗੀ ਦੇ ਦਿੱਤੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਮੁਖਾਰਬਿੰਦ ਤੋਂ ਪ੍ਰਵਚਨ ਵੀ ਕੀਤੇ ਜਿਨ੍ਹਾਂ ਦੀ ਸਭ ਆਈ ਹੋਈ ਸੰਗਤ ਨੂੰ ਸੁਣਨ ਦੀ ਤਾਂਘ ਰਹਿੰਦੀ ਹੈ। ਉਨ੍ਹਾਂ ਆਪਣੇ ਪਵਿੱਤਰ ਪ੍ਰਵਚਨਾਂ ਵਿਚ ਫਰਮਾਇਆ ....

"ਸਾਨੂੰ ਸਤਿਗੁਰ ਨੇ ਦੁਨੀਆਂ ਨਾਲੋਂ ਵੱਖਰੇ ਕੀਤਾ ਹੈ। ਅਸੀਂ ਨਾਮਧਾਰੀ ਸਦਾ ਵੱਖਰੇ ਢੰਗ ਨਾਲ ਰਹਿੰਦੇ ਸਾਂ, ਨਾਮ ਜਪਦੇ ਸਾਂ ਕਮਾਈ ਕਰਦੇ ਸਾਂ।"

ਉਹ ਬੇਗਾਨੀ ਚੀਜ਼ ਨਹੀਂ ਸਨ ਖਾਂਦੇ ਇਕ ਸਿੱਖ ਦੀ ਗੱਲ ਹੈ। ਉਸ ਦੇ ਖੇਤ ਵਿੱਚ ਦੂਜੇ ਦੇ ਖੇਤ ਵਿਚੋਂ ਖ਼ਰਬੂਜ਼ੇ ਦੀ ਵੇਲ ਆ ਗਈ। ਉਸ ਨੂੰ ਖ਼ਰਬੂਜ਼ਾ ਲੱਗਾ ਉਹ ਪੱਕ ਗਿਆ ਤਾਂ ਸਿੱਖ ਖ਼ਰਬੂਜ਼ਾ ਤੋੜ ਕੇ ਉਸ ਖੇਤ ਵਾਲੇ ਨੂੰ ਦੇ ਦਿੱਤਾ ਕਿ ਇਹ ਪਰਾਇਆ ਹਕ ਹੈ ਮੈਂ ਨਹੀਂ ਲੈਣਾ। ਅਸੀਂ ਇਸ ਲਈ ਵੀ ਲੋਕਾਂ ਨਾਲੋਂ ਵੱਖਰੇ ਸਾਂ ਕਿ ਅਸਾਂ ਉਸ ਅੰਗਰੇਜ਼ ਨੂੰ ਭਜਾਇਆ ਜਿਸ ਦੇ ਰਾਜ ਵਿੱਚ ਸੂਰਜ ਨਹੀਂ ਸੀ ਡੁਬਦਾ। ਇਹ ਸਤਿਗੁਰੂ ਰਾਮ ਸਿੰਘ ਦੇ ਹੁਕਮ ਨਾਲ ਹੋਇਆ। ਅਸੀਂ ਕੋਸ਼ਿਸ਼ ਕਰੀਏ ਸੰਸਾਰ ਤੋਂ ਲੜਾਈਆਂ ਖ਼ਤਮ ਹੋਣ, ਸਾਰੇ ਆਪਣਾ ਹਕ ਵਰਤਣ।

ਚੰਗੀ ਚੀਜ਼ ਛੋਟੀ ਨਹੀਂ ਹੁੰਦੀ, ਘਟ ਵੀ ਹੁੰਦੀ ਹੈ। ਪਰ ਚੰਨ ਨੂੰ ਕਿੰਨਾ ਵੀ ਲੁਕਾਈਏ ਕਨਾਲੀ ਪਿਛੇ ਨਹੀਂ ਲੁਕ ਸਕਦਾ। ਉਸਦੀ ਗੱਲ ਰਹਿੰਦੀ ਹੈ।

ਹੁਣ ਵੀ ਅਸੀਂ ਆਪਣੇ ਆਪ ਨੂੰ ਵੱਖਰਾ ਰਖੀਏ। ਅਸੀਂ ਸਦਾ ਆਪਣਾ ਹੱਕ ਵਰਤੀਏ, ਲੜਾਈਆਂ ਖ਼ਤਮ ਕਰਨ ਲਈ ਅਸੀਂ ਨਾਮ ਜਪੀਏ ਤੇ ਹੋਰਾਂ ਨੂੰ ਜਪਾਈਏ।

ਪਾਕਿਸਤਾਨ ਬਣਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਨੇ ਸਾਨੂੰ ਪਹਿਲਾਂ ਨਿਕਲਣ ਲਈ ਹੁਕਮ ਕੀਤਾ। ਏਧਰ ਜੀਵਨ ਨਗਰ ਦੇ ਇਲਾਕੇ ਵਿੱਚ ਇੱਕਠਿਆਂ ਬਿਠਾ ਕੇ ਸਾਡੀ ਰਿਆਸਤ ਬਣਾ ਦਿਤੀ। ਪਰ ਇਹ ਭਜਨ ਬਾਣੀ ਕਰਿਆਂ ਹੀ ਸਾਂਭੀ ਜਾਊ। ਸਤਿਗੁਰੂ ਰਾਮ ਸਿੰਘ ਦੇ ਆਉਣ ਦਾ ਸਮਾਂ, ਬਹੁਤ ਨੇੜੇ ਹੈ। ਉਹਨਾਂ ਆਪਣੀ ਰਜਾ ਅਨੁਸਾਰ ਦਰਸ਼ਨ ਦੇਣੇ ਹਨ। ਅਸੀਂ ਗੁਰੂ ਦੇ ਸਨਮੁਖ ਹੋਣ ਦੇ ਯੋਗ ਹੋਈਏ, ਆਪਣੀ ਮਰਯਾਦਾ ਰੱਖੀਏ, ਨਾਮ ਜਪੀਏ। ਅਸੀਂ ਨਲਕੇ ਦਾ ਪਾਣੀ ਪੀਣਾ ਛਡੀਏ, ਹੋਟਲਾਂ ਦਾ ਖਾਣਾ ਛਡੀਏ, ਲੜਾਈ ਝਗੜੇ ਨਾ ਕਰੀਏ। ਸਤਿਗੁਰੂ ਦਾ ਬਚਨ ਮੰਨ ਸਕੀਏ, ਸਣੇ ਕੇਸੀਂ ਇਸ਼ਨਾਨ ਕਰੀਏ ਜਿਹੜੇ ਮਾਸ ਸ਼ਰਾਬ ਖਾਂਦੇ ਪੀਂਦੇ ਹਨ ਉਹਨਾਂ ਨੂੰ ਛੁਡਾਈਏ। ਅਸੀਂ ਜਦੋਂ ਸੰਸਾਰ ਤੋਂ ਜਾਈਏ ਤਾਂ ਚੰਗੀ ਥਾਂ ਮਿਲੇ। ਉਹ ਥਾਂ ਪ੍ਰਾਪਤ ਹੋਵੇ ਜਿਸ ਨਾਲ ਕਲਿਆਣ ਹੋਵੇ।"

ਸਤਿਗੁਰੂ ਜੀ ਨੇ ਏਥੋਂ ਹੀ ਘਰਾਂ ਨੂੰ ਜਾਣ ਲਈ ਸਾਰੀ ਸੰਗਤ ਨੂੰ ਖੁਸ਼ੀਆਂ ਤੇ ਛੁੱਟੀਆਂ ਦੇ ਦਿੱਤੀਆਂ। ਸਾਧ ਸੰਗਤ ਨੇ ਵੀ ਥਾਂ ਪਰ-ਥਾਂ ਬੈਠਿਆਂ ਹੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਆਪਣਾ ਸ੍ਰੀ ਭੈਣੀ ਸਾਹਿਬ ਆਉਣਾ ਸਫਲ ਸਮਝਿਆ।

ਇਸ ਵਾਰ ਹੋਲੇ-ਮਹਲੇ ਦਾ ਸਾਰਾ ਪ੍ਰਬੰਧ ਠਾਕਰ ਉਦੈ ਸਿੰਘ ਜੀ ਅਤੇ ਸੰਤ ਜਗਤਾਰ ਸਿੰਘ ਜੀ ਦੀ ਦੇਖ-ਰੇਖ ਵਿਚ ਹੋਇਆ।

ਸਾਰੇ ਪ੍ਰੋਗਰਾਮਾਂ ਤੋਂ ਵਿਹਲੇ ਹੋ ਕੇ ਜਗਦੀਸ਼ ਹੋਰਾਂ ਦੇ ਕਈ ਪ੍ਰੇਮੀ ਸੱਜਣ ਬੜੀ ਉਤਸੁਕਤਾ ਨਾਲ ਉਨ੍ਹਾਂ ਦੀ ਉਡੀਕ ਕਰ ਰਹੇ ਸਨ। ੯ ਕੁ ਵਜੇ ਦਾ ਟਾਈਮ ਸੀ, ਪਤਾ ਲੱਗਾ ਆ ਗਏ ਨੇ, ਪਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਏ ਹੋਏ ਨੇ। ਸਤਿਗੁਰੂ ਜੀ ਨੇ ਉਥੇ ਹੀ ਡਾਕਟਰ ਨੂੰ ਸੱਦ ਲਿਆ ਤੇ ਜਗਦੀਸ਼ ਸਿੰਘ ਹੋਰਾਂ ਦੀ ਚੈਕਅੱਪ ਸ਼ੁਰੂ ਹੋ ਗਈ। ਸਟਾਲ ਤੇ ਮੇਰੇ ਸਾਥੀ ਵਾਪਸ ਘਰਾਂ ਨੂੰ ਰਵਾਨਾ ਹੋ ਗਏ ਸਨ। ਮੈਂ ਅਤੇ ਕਿਸਾਨ ਜੀ ਜਿਉਂ ਉਡੀਕ ਕਰਨ ਲੱਗੇ, ਪਰ ਜਗਦੀਸ਼ ਹੋਰੀਂ ਨਾ ਆਏ। ਸ. ਸਾਧੂ ਕਿਸਾਨ ਹੋਰੀਂ ਕੋਠੀ ਦੇ ਅੰਦਰ ਜਾ ਕੇ ਉਹਨਾਂ ਨੂੰ ਮਿਲੇ ਤੇ ਕਾਫੀ ਦੇਰ ਬਾਹਰ ਨਾ ਆਏ। ਅਸੀਂ ਆਖ਼ਰ ਬੈਗ ਵਗੈਰਾ ਚੁੱਕੇ ਤੇ ਸਤਿਗੁਰਾਂ ਦੇ ਨਿਵਾਨ-ਅਸਥਾਨ ਮੂਹਰੇ ਆ ਡੇਰੇ ਲਾਏ। ਕੀ ਦੇਖਦੇ ਹਾਂ ਭਾਅ ਜੀ ਹੋਰੀ ਬਾਹਰ ਬੈਠੇ ਹਨ ਤੇ ਕਿਸੇ ਦੀ ਉਡੀਕ ਕਰ ਰਹੇ ਹਨ। ਦੇਖਦਿਆਂ ਹੀ ਉਹ ਸਾਡੇ ਕੋਲ ਆ ਗਏ। ਸਾਡਾ ਚਿੱਤ ਪ੍ਰਸੰਨ ਹੋ ਗਿਆ। ਮੈਂ ਵੀ ਹਾਲ-ਚਾਲ ਪੁਛਿਆ। ਜਦ ਨੂੰ ਅਨਜਾਣ ਜੀ ਦੇ ਲੜਕੇ ਰਾਣਾ ਜੀ ਕਾਰ ਲੈ ਕੇ ਆ ਗਏ। ਕਾਰ ਵਿਚ ਬੈਠਕੇ, ਸ. ਪ੍ਰੀਤਮ ਸਿੰਘ ਕਵੀ ਹੋਰਾਂ ਨੂੰ ਮਿਲਕੇ, ਅਸੀਂ ਜਲੰਧਰ ਨੂੰ ਰਵਾਨਾ ਹੋ ਗਏ।




*ਸ. ਅਮਰਜੀਤ ਸਿੰਘ-ਆਗਿਆ ਸਿੰਘ ਵਲੋਂ ਸ਼ੁਰੂ ਕੀਤੀ ਗਈ ਮਿੱਠਾਪੁਰ ਰੋਡ, ਜਲੰਧਰ ਵਿਖੇ ਨਾਮਧਾਰੀ ਰੈਫਰੀਜਰੇਸ਼ਨ ਇੰਜੀਨੀਅਰਜ਼ ਨਾਮ ਦੀ ਨਵੀਂ ਫਰਮ ਦਾ ਉਦਘਾਟਨ ਪੰਜਾਬ ਦੇ ਉਚੇਰੀ ਸਿੱਖਿਆ ਮੰਤਰੀ ਸ੍ਰੀ ਮਹਿੰਦਰ ਸਿੰਘ ਕੇ.ਪੀ. ਵਲੋਂ ਕੀਤਾ ਗਿਆ। ਤਸਵੀਰ ਵਿਚ ਅਰਬਨ ਸਿਟੀਜ਼ਨ ਕੋਆਪਰੇਟਿਵ ਬੈਂਕ ਜਲੰਧਰ ਦੇ ਜਨਰਲ ਮੈਨੇਜਰ ਸ੍ਰੀ ਕੇ.ਕੇ. ਸ਼ਰਮਾ ਅਤੇ ਸ. ਅਮਰਜੀਤ ਸਿੰਘ ਵੀ ਦਿਖਾਈ ਦੇ ਰਹੇ ਹਨ।*

## ਨਵੇਂ ਕਾਰੋਬਾਰ ਦਾ ਆਰੰਭ

ਜਲੰਧਰ—ਮਿਤੀ ੨੦-੪-੨੦੦੨ ਦਿਨ ਸ਼ਨੀਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦੁਆਰਾ ਸ. ਅਮਰਜੀਤ ਸਿੰਘ ਅਤੇ ਸ. ਆਗਿਆ ਸਿੰਘ ਪੁੱਤਰ ਸਵ. ਸੰਤ ਰਛਪਾਲ ਸਿੰਘ ਵਲੋਂ ਆਪਣੇ ਕਾਰੋਬਾਰ ਦੇ ਸੰਬੰਧ ਵਿਚ ਨਵੀਂ ਦੁਕਾਨ ਨਾਮਧਾਰੀ ਰੈਫ਼ੀਜਰੇਸ਼ਨ ਇੰਜੀਨੀਅਰਜ਼ ਚੀਮਾ ਨਗਰ ਮਿੱਠਾਪੁਰ ਰੋਡ ਜਲੰਧਰ ਦਾ ਸ਼ੁਭ ਆਰੰਭ ਹਵਨ ਯੱਗ ਨਾਲ ਕੀਤਾ ਗਿਆ, ਉਪਰੰਤ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜੀ, ਸੁਰਿੰਦਰ ਸਿੰਘ ਛਿੰਦਾ ਮਨਰਾਜ ਸਿੰਘ ਸੰਤੋਖ ਸਿੰਘ ਅਤੇ ਹੋਰ ਸਹਿਯੋਗੀਆਂ ਦੁਆਰਾ ਕੀਤਾ ਗਿਆ।

ਇਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਸੰਤ ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਹੁਰਾਂ ਨੇ ਆਪਣੇ ਵਿਚਾਰਾਂ ਰਾਹੀ ਆਖਿਆ ਕਿ ਸਾਨੂੰ ਨੇਕ ਕਮਾਈ ਕਰਨੀ ਚਾਹੀਦੀ ਹੈ। ਨੇਕ ਕਮਾਈ ਓਹ ਹੀ ਸਫ਼ਲ ਹੈ ਜੋ ਪ੍ਰਮਾਤਮਾ ਦੀ ਰਜਾ ਵਿਚ ਰਹਿ ਕੇ ਕੀਤੀ ਜਾਵੇ। ਇਸ ਸ਼ੁਭ ਅਵਸਰ ਤੇ ਸ੍ਰੀ ਮਹਿੰਦਰ ਸਿੰਘ ਕੇ.ਪੀ. ਉਚੇਰੀ ਸਿੱਖਿਆ ਮੰਤਰੀ ਕੇ.ਕੇ. ਸ਼ਰਮਾ ਚੇਅਰਮੈਨ ਸਿਟਿਜਨ ਅਰਬਨ ਕੋ-ਅਪਰੇਟਿਵ ਬੈਂਕ ਹਰਜੀਤ ਸਿੰਘ ਸੰਘਾ ਪ੍ਰਧਾਨ ਯੂਥ ਕਾਂਗਰਸ, ਸੂਬਾ ਜੁਗਿੰਦਰ ਸਿੰਘ ਜੀ ਠੇਕੇਦਾਰ ਦਰਸ਼ਨ ਸਿੰਘ ਜੀ ਸੰਤ ਸੁਰਜੀਤ ਸਿੰਘ ਜੀ ਪ੍ਰਧਾਨ ਅਤੇ ਹੋਰ ਪ੍ਰਮੁੱਖ ਸਖਸ਼ੀਅਤਾਂ ਅਤੇ ਸਾਧ-ਸੰਗਤ ਨੇ ਦੁਕਾਨ ਦੇ ਸ਼ੁਭ ਮਹੂਰਤ ਤੇ ਆ ਕੇ ਗੁਰੂ ਜਸ ਕਰਦਿਆਂ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਪਰਿਵਾਰ ਵਾਲਿਆਂ ਨੂੰ ਹੋਰ ਮਿਹਨਤ ਕਰਨ ਲਈ ਆਖਿਆ ਅਤੇ ਆਸ਼ੀਰਵਾਦ ਦਿੱਤਾ। ਗੁਰੂ ਕਾ ਲੰਗਰ ਅਤੁੱਟ ਵਰਤਿਆ।

*—ਸੁਰਿੰਦਰ ਸਿੰਘ ਛਿੰਦਾ*

## ਸ੍ਰੀ ਦਰਬਾਰ ਸਾਹਿਬ ਤੋਂ ਕੀਰਤਨ ਦੇ ਡਿੱਗੇ ਮਿਆਰ ਲਈ ਸ਼੍ਰੋਮਣੀ ਕਮੇਟੀ ਜ਼ਿੰਮੇਵਾਰ : ਸੁਰਿੰਦਰ ਸਿੰਘ

ਨਵੀਂ ਦਿੱਲੀ (ਯੂ.ਐਨ.ਆਈ.)—ਸਿੰਘ ਬੰਧੂਆਂ 'ਚੋਂ ਇਕ ਉੱਘੇ ਸ਼ਾਸਤਰੀ ਗਾਇਕ ਸੁਰਿੰਦਰ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਤੋਂ ਕੀਰਤਨ ਦੇ ਡਿੱਗਦੇ ਮਿਆਰਾਂ 'ਤੇ ਅੱਜ ਦੁੱਖ ਪ੍ਰਗਟ ਕੀਤਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਅਕੀਦੇ ਲਈ ਅਹਿਮ ਸੰਗੀਤਕ ਰਵਾਇਤਾਂ ਨੂੰ ਇਕਦਮ ਨਜ਼ਰਅੰਦਾਜ਼ ਕਰ ਰਹੀ ਹੈ।

ਉਨ੍ਹਾਂ ਕਿਹਾ ਕਿ ਕੋਈ ਸਮਾਂ ਹੁੰਦਾ ਸੀ ਜਦੋਂ ਸ਼ਰਧਾਲੂ ਗੁਰਬਾਣੀ ਸੁਣਨ ਲਈ ਵੱਡੀ ਪੱਧਰ 'ਤੇ ਸ੍ਰੀ ਦਰਬਾਰ ਸਾਹਿਬ ਜਾਂਦੇ ਸੀ, ਪਰ ਜਦੋਂ ਕਿ ਦੁਨੀਆਂ ਟੈਲੀਵੀਜ਼ਨ ਤੋਂ ਦੇਖਦੀ ਹੈ, ਕੀਰਤਨੀਏ ਮਿਆਰੀ ਕੀਰਤਨ ਕਰਨ 'ਚ ਨਕਾਮ ਰਹਿ ਰਹੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ, ਜਿਹੜੀ ਸ੍ਰੀ ਦਰਬਾਰ ਸਾਹਿਬ ਤੇ ਹੋਰ ਕਈ ਇਤਿਹਾਸਕ ਗੁਰਦੁਆਰਿਆਂ ਨੂੰ ਕੰਟਰੋਲ ਕਰਦੀ ਹੈ, ਕੀਰਤਨ ਦੀ ਕਲਾਸੀਕਲ ਸ਼ੈਲੀ ਦੀ ਰਾਖੀ ਕਰਨ 'ਚ ਨਕਾਮ ਰਹੀ ਹੈ। ਉਨ੍ਹਾਂ ਕਿਹਾ ਕਿ ਹੈਰਾਨੀ ਦੀ ਗੱਲ ਹੈ ਕਿ ਇਸ ਬਾਰੇ ਕੋਈ ਪਰਵਾਹ ਨਹੀਂ ਕਰ ਰਿਹਾ।

ਵੰਡ ਤੋਂ ਪਹਿਲਾਂ ਨਾ ਸਿਰਫ ਸਿਖ ਸਗੋਂ ਮੁਸਲਿਮ ਵੀ, ਜਿਨ੍ਹਾਂ ਨੂੰ ਰਬਾਬੀ ਕਹਿੰਦੇ ਸੀ, ਕਲਾਸੀਕਲ ਸ਼ੈਲੀ 'ਚ ਕੀਰਤਨ ਕਰਦੇ ਸੀ ਉਦੋਂ ਕਾਫੀ ਸ਼ਰਧਾਲੂ ਤੇ ਸੰਗੀਤ ਪਿਆਰੇ ਸ੍ਰੀ ਦਰਬਾਰ ਸਾਹਿਬ ਪੁੱਜਦੇ ਸੀ। ਉਨ੍ਹਾਂ ਕਿਹਾ ਕਿ ਭਾਈ ਚਾਂਦ ਜੀ, ਭਾਈ ਲਾਲ ਜੀ ਤੇ ਭਾਈ ਤਾਬਾ ਅਜਿਹੇ ਨਾਂ ਸਨ, ਜਿਨ੍ਹਾਂ ਦਾ ਬਹੁਤ ਸਤਿਕਾਰ ਕੀਤਾ ਜਾਂਦਾ ਸੀ। ਪਰ ਆਜ਼ਾਦੀ ਤੋਂ ਬਾਅਦ ਸ਼੍ਰੋਮਣੀ ਕਮੇਟੀ ਵਲੋਂ ਗੁਰਦੁਆਰਿਆਂ 'ਚ ਗ਼ੈਰ ਸਿੱਖ ਨਿਯੁਕਤੀਆਂ ਤੇ ਪਾਬੰਦੀ ਨਾਲ ਸਿੱਖ ਕਲਾਸੀਕਲ ਗਾਇਨ ਨੂੰ ਸਖ਼ਤ ਧੱਕਾ ਲੱਗਾ ਕਿਉਂਕਿ ਰਬਾਬੀ ਬੇਕਾਰ ਹੋ ਗਏ ਅਤੇ ਉਨ੍ਹਾਂ 'ਚੋਂ ਬਹੁਤਿਆਂ ਨੇ ਪਾਕਿਸਤਾਨ 'ਚ ਰਹਿਣਾ ਹੀ ਠੀਕ ਸਮਝਿਆ। ਮੰਦੇ ਭਾਗਾਂ ਨੂੰ ਸ਼੍ਰੋਮਣੀ ਕਮੇਟੀ ਨੇ ਕਲਾਸੀਕਲ ਗਾਇਨ ਨੂੰ ਹੱਲਾਸ਼ੇਰੀ ਨਹੀਂ ਦਿੱਤੀ।

ਉਨ੍ਹਾਂ ਗੁਰਦੁਆਰਿਆਂ 'ਚ ਕਲਾਸੀਕਲ ਗਾਇਕੀ ਲਈ 'ਨਾਮਧਾਰੀ ਫਾਰਮੂਲਾ' ਸੁਲਝਾਇਆ। ਨਾਮਧਾਰੀ ਮੁਖੀ ਸਤਿਗੁਰੂ ਜਗਜੀਤ ਸਿੰਘ ਪਵਿੱਤਰ ਕਲਾਸੀਕਲ ਗਾਇਨ ਦੇ ਵੱਡੇ ਸਰਪ੍ਰਸਤ ਹਨ। ਰਾਗੀਆਂ ਨੂੰ ਗਾਇਨ ਦੀ ਕਲਾ ਸਿਖਾਉਣ ਲਈ ਨਾਮਧਾਰੀ ਸੰਪਰਦਾਇ 'ਚ ਧਨ ਦੀ ਕੋਈ ਘਾਟ ਨਹੀਂ ਹੈ। ਸ਼੍ਰੋਮਣੀ ਕਮੇਟੀ ਨੂੰ ਨਵੇਂ ਰਾਗੀਆਂ ਨੂੰ ਸਕਾਲਰਸ਼ਿਪ ਦੇਣੀ ਚਾਹੀਦੀ ਹੈ ਅਤੇ ਟੈਲੀਕਾਸਟ ਸਮੇਂ ਸ੍ਰੀ ਦਰਬਾਰ ਸਾਹਿਬ 'ਚ ਕੀਰਤਨ ਕਰਨ ਵਾਲੇ ਸਮਰੱਥ ਕੀਰਤਨੀਆਂ ਦੀ ਲਿਸਟ ਬਣਾਉਣੀ ਚਾਹੀਦੀ ਹੈ। ਜਿਨ੍ਹਾਂ ਨੂੰ ਪਤਾ ਨਹੀਂ ਕਿ ਕੀਰਤਨ ਕੀ ਹੁੰਦਾ ਹੈ ਉਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ 'ਚ ਕੀਰਤਨ ਕਰਨ ਦਾ ਕੋਈ ਹੱਕ ਨਹੀਂ।

## ਸੰਗੀਤ ਕਲਾ ਮੰਚ ਦਾ ੪੧ ਵਾਂ ਸ਼ਾਸਤ੍ਰੀ ਸੰਗੀਤ ਸੰਮੇਲਨ

੩੧ ਮਾਰਚ ਨੂੰ ਸੰਗੀਤ ਕਲਾ ਮੰਚ ਜਲੰਧਰ ਵਲੋਂ ਹੋਲੀ ਦੇ ਮੌਕੇ ਉੱਤੇ ੪੧ ਵਾਂ ਸ਼ਾਸਤ੍ਰੀ ਸੰਗੀਤ ਸੰਮੇਲਨ ਕਰਵਾਇਆ ਗਿਆ। ਜਿਸ ਵਿਚ ਬੰਬਈ ਅਤੇ ਦਿੱਲੀ ਦੇ ਕਲਾਕਾਰਾਂ ਨੇ ਭਾਗ ਲਿਆ। ਸਮਾਰੋਹ ਦਾ ਆਰੰਭ ਉਦਯੋਗਪਤੀ ਸ੍ਰੀ ਨਿਰਮਲ ਜੈਨ ਦੁਆਰਾ ਸ਼ਮਾ ਰੋਸ਼ਨ ਕਰਕੇ ਹੋਇਆ। ਪ੍ਰੋਗਰਾਮ ਦਾ ਸ੍ਰੀ ਗਣੇਸ਼ ਦਿੱਲੀ ਦੇ ਸ੍ਰੀ ਵਿਜੈ ਰਾਜਪੂਤ ਦੇ ਗਾਇਨ ਦੁਆਰਾ ਹੋਇਆ। ਉਹਨਾਂ ਨੇ ਰਾਗ ਪੂਰੀਆ ਕਲਿਆਣ ਵਿਚ ਵਿਲੰਬਤ ਖਿਆਲ "ਆਜ ਐਸੋ ਬਨਾ ਲਾਡ ਲਡਾਵਨ ਦੇਰੇ" ਅਤੇ ਦੂਜਾ ਖਿਆਲ ਤੀਨ ਤਾਲ ਵਿੱਚ "ਬਹੁਤ ਦਿਨ ਬੀਤੇ" ਦਾ ਗਾਇਨ ਬੜੀ ਦਮਦਾਰ ਆਵਾਜ਼ ਵਿਚ ਤਾਨਾਂ ਅਤੇ ਸਰਗਮਾਂ ਦਾ ਪ੍ਰਯੋਗ ਕਰਦੇ ਹੋਏ ਕੀਤਾ। ਜਿਸ ਵਿਚ ਪੰਡਿਤ ਭੀਮ ਸੈਨ ਜੋਸ਼ੀ ਦੀ ਛਾਪ ਸਾਫ ਵਿਖਾਈ ਦੇ ਰਹੀ ਸੀ। ਇਹਨਾਂ ਨੇ ਰਾਗ ਭੈਰਵੀ ਵਿਚ "ਜੋ ਭਜੇ ਹਰੀ ਕੋ ਸਦਾ" ਭਜਨ ਸੁਣਾ ਕੇ ਸਰੋਤਿਆਂ ਨੂੰ ਭਗਤੀ ਰਸ ਵਿਚ ਡੁਬੋ ਦਿੱਤਾ। ਇਹਨਾਂ ਦੇ ਨਾਲ ਹਾਰਮੋਨੀਅਮ ਸੰਗਤ ਡਾ. ਜੋਗਿੰਦਰ ਸਿੰਘ ਬਾਵਰਾ ਨੇ ਅਤੇ ਤਬਲਾ ਉੱਤੋਂ ਸ੍ਰੀ ਰਮਾਂ ਕਾਂਤ ਨੇ ਕੀਤੀ। ਜਿਸ ਦੀ ਸਰੋਤਿਆਂ ਨੇ ਬਹੁਤ ਸ਼ਲਾਘਾ ਕੀਤੀ।

ਪ੍ਰੋ. ਹਰਵਿੰਦਰ ਸ਼ਰਮਾ ਨੇ ਸਿਤਾਰ ਤੇ ਰਾਗ ਪਟਦੀਪ ਦਾ ਸਫ਼ਲ ਪ੍ਰਦਰਸ਼ਨ ਕੀਤਾ। ਇਹਨਾਂ ਨਾਲ ਸ੍ਰੀ ਰਾਜੇਸ਼ ਮਾਲਵੀਆ ਨੇ ਤਬਲਾ ਵਾਦਨ ਕੀਤਾ। ਦੋਨਾਂ ਨੇ ਕਈ ਵਾਰ ਸਰੋਤਿਆਂ ਦੀ ਦਾਦ ਤਾਲੀਆਂ ਦੁਆਰਾ ਪ੍ਰਾਪਤ ਕੀਤੀ। ਬੰਬਈ ਦੇ ਸ੍ਰੀ ਹੇਮਾਂਗ ਮੇਹਤਾ ਜਿਨ੍ਹਾਂ ਦਾ ਸੰਬੰਧ ਮੇਵਾਤੀ ਘਰਾਣੇ ਨਾਲ ਹੈ, ਨੇ ਰਾਗ ਆਸਾ ਮਾਂਡ ਪੇਸ਼ ਕੀਤਾ। ਪਹਿਲੀ ਰਚਨਾ "ਤੁਮ ਬਿਨ ਮੇਰਾ ਕੌਨ ਪਾਲਨਹਾਰ" ਅਤੇ ਦੂਜੀ "ਕਾਹੇ ਗੁਮਾਨ ਕਰਤ ਹੋ" ਦਾ ਬੜੇ ਸੁੰਦਰ ਤੇ ਸੁਯੋਗ ਢੰਗ ਨਾਲ ਤਾਨਾ ਅਤੇ ਸਰਗਮਾਂ ਦਾ ਪ੍ਰਬੰਧ ਕਰਦੇ ਹੋਏ ਗਾਇਨ ਕੀਤਾ। ਅੰਤ ਵਿਚ ਉਹਨਾਂ ਨੇ ਰਾਗ ਬਿਹਾਗ ਵਿਚ "ਫਾਗੁਨ ਮਾਸ ਸੁਹਾਇਉ ਰਸਿਆ" ਸੁਣਾ ਕੇ ਸਮਾਪਤੀ ਕੀਤੀ। ਇਸ ਮੌਕੇ ਤੇ ਸੰਗੀਤ ਕਲਾ ਮੰਚ ਦਾ ਸੋਵੀਨਾਰ ਵੀ ਰਿਲੀਜ਼ ਕੀਤਾ ਗਿਆ। ਮੰਚ ਸੰਚਾਲਨ ਸ੍ਰੀ ਮਤੀ ਰਜਨੀ ਕੋਹਲੀ ਨੇ ਕੀਤਾ। ਵੱਡੀ ਗਿਣਤੀ ਵਿਚ ਦੂਜੇ ਨਗਰਾਂ ਤੋਂ ਵੀ ਸਰੋਤੇ ਪੁੱਜੇ ਸਨ।

ਇਥੇ ਵਰਨਣਯੋਗ ਹੈ ਕਿ ੧੯੭੮ ਵਿਚ ਮੰਚ ਦਾ ਪਹਿਲਾ ਪ੍ਰੋਗਰਾਮ ਬਸੰਤ ਵਾਲੇ ਦਿਨ ਹੋਇਆ ਸੀ ਜਿਸ ਦੀ ਪ੍ਰਧਾਨਗੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਸੀ ਅਤੇ

ਉਸ ਵਿਚ ਭਾਰਤ ਦੇ ਉੱਘੇ ਗਾਇਕ ਰਾਜਨ-ਸਾਜਨ ਵੀ ਸ਼ਾਮਲ ਹੋਏ ਸਨ। ਹੁਣ ਤੱਕ ਕਈ ਪ੍ਰਸਿੱਧ ਸੰਗੀਤਕਾਰ ਵੱਖ-ਵੱਖ ਘਰਾਣਿਆਂ ਨਾਲ ਸੰਬੰਧਿਤ ਭਾਗ ਲੈ ਚੁੱਕੇ ਹਨ।

## ਵਿਸ਼ਵ ਪੰਜਾਬੀ ਕਾਨਫਰੰਸ ਵਲੋਂ ਮੁੱਖ ਮੰਤਰੀ ਨੂੰ ਯਾਦ ਪੱਤਰ

ਚੰਡੀਗੜ੍ਹ—ਪੰਜਾਬ ਵਿੱਚ ਪੰਜਾਬੀ ਭਾਸ਼ਾ ਨੂੰ ਹਰ ਪੱਧਰ 'ਤੇ ਲਾਗੂ ਕਰਨ ਸਬੰਧੀ ਵਿਸ਼ਵ ਪੰਜਾਬੀ ਕਾਨਫਰੰਸ ਦਾ ਇਕ ਵਫ਼ਦ ਕਾਨਫਰੰਸ ਦੇ ਚੈਅਰਮੈਨ ਸ੍ਰੀ ਐਚ. ਐਸ. ਹੰਸਪਾਲ ਦੀ ਅਗਵਾਈ ਹੇਠ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ ਮਿਲਿਆ। ਵਫ਼ਦ ਵਲੋਂ ਦਿੱਤੇ ਗਏ ਯਾਦ ਪੱਤਰ ਵਿਚ ਪੰਜਾਬ ਸਰਕਾਰ ਤੋਂ ਮੰਗ ਕੀਤੀ ਗਈ ਹੈ ਕਿ ਪੰਜਾਬ ਵਿਚ ਹਰ ਪੱਧਰ 'ਤੇ ਪੰਜਾਬੀ ਭਾਸ਼ਾ ਦੀ ਵਰਤੋਂ 'ਤੇ ਜ਼ੋਰ ਦਿੱਤਾ ਜਾਵੇ ਅਤੇ ਪੰਜਾਬੀ ਭਾਸ਼ਾ ਸਾਹਿਤ, ਕਲਾ ਅਤੇ ਸਭਿਆਚਾਰ ਦੇ ਸਰਵ ਪੱਖੀ ਵਿਕਾਸ ਲਈ ਪੁਰਜ਼ੋਰ ਯਤਨ ਕੀਤੇ ਜਾਣ। ਉਨ੍ਹਾਂ ਇਹ ਵੀ ਮੰਗ ਕੀਤੀ ਕਿ ਪੰਜਾਬੀ ਭਾਸ਼ਾ ਨੂੰ ਬਣਦਾ ਸਥਾਨ ਦੇਣ ਲਈ ਮੁੱਖ ਮੰਤਰੀ ਦੀ ਪ੍ਰਧਾਨਗੀ ਹੇਠ ਇਕ ਉਚ ਪੱਧਰੀ ਪੰਜਾਬੀ ਵਿਕਾਸ ਕੌਂਸਲ ਦੀ ਸਥਾਪਨਾ ਕੀਤੀ ਜਾਵੇ ਤਾਂ ਜੋ ਪੰਜਾਬੀ ਦਾ ਵਿਕਾਸ ਹੋ ਸਕੇ। ਮੁੱਖ ਮੰਤਰੀ ਵਲੋਂ ਵਫ਼ਦ ਨੂੰ ਪੰਜਾਬੀ ਭਾਸ਼ਾ ਦੇ ਵਿਕਾਸ ਸਬੰਧੀ ਆਪਣੇ ਵਲੋਂ ਪੂਰੇ ਯਤਨ ਕਰਨ ਦਾ ਭਰੋਸਾ ਦਵਾਇਆ ਗਿਆ ਅਤੇ ਪੰਜਾਬੀ ਵਿਕਾਸ ਕੌਂਸਲ ਦੇ ਗਠਨ ਨੂੰ ਤੁਰੰਤ ਪ੍ਰਵਾਨਗੀ ਦੇ ਦਿੱਤੀ ਗਈ। ਵਫ਼ਦ ਵਲੋਂ ਪੰਜਾਬ ਦੇ ਮੌਜੂਦਾ ਵਿਧਾਨ ਸਭਾ ਸਪੀਕਰ ਡਾ. ਕੇਵਲ ਕ੍ਰਿਸ਼ਨ ਵਲੋਂ ਵਿਧਾਨ ਸਭਾ ਕਾਰਵਾਈ ਅੰਗਰੇਜ਼ੀ ਭਾਸ਼ਾ ਵਿਚ ਕਰਨ 'ਤੇ ਤਿੱਖਾ ਪ੍ਰਤੀਕਰਮ ਪ੍ਰਗਟ ਕੀਤਾ ਗਿਆ ਹੈ। ਉਨ੍ਹਾਂ ਡਾ. ਕੇਵਲ ਕ੍ਰਿਸ਼ਨ ਦੀ ਦਲੀਲ ਕਿ ਸੰਵਿਧਾਨਕ ਤੌਰ 'ਤੇ ਉਹ ਪੰਜਾਬੀ, ਅੰਗਰੇਜ਼ੀ ਅਤੇ ਹਿੰਦੀ ਕਿਸੇ ਵੀ ਭਾਸ਼ਾ ਦੀ ਵਰਤੋਂ ਕਰ ਸਕਦੇ ਹਨ, ਦੀ ਵੀ ਅਲੋਚਨਾ ਕੀਤੀ। ਕਾਨਫਰੰਸ ਨੇ ਇਸ ਮੁੱਦੇ ਦੀ ਸੰਵੇਦਨਸ਼ੀਲਤਾ ਨੂੰ ਦੱਸਦਿਆਂ ਯਾਦ ਕਰਵਾਇਆ ਕਿ ਪੰਜਾਬ ਵਿਚ ਭਾਸ਼ਾ ਦਾ ਸਵਾਲ ਕਈ ਵਾਰ ਫਿਰਕੂ ਰੰਗਤ ਲੈ ਚੁੱਕਾ ਹੈ ਜਿਸ ਨਾਲ ਇਥੋਂ ਦੀ ਸਮਾਜਿਕ ਸਾਂਝ ਨੂੰ ਢਾਹ ਲੱਗੀ ਹੈ। ਉਨ੍ਹਾਂ ਕਿਹਾ ਕਿ ਪੰਜਾਬੀ ਪ੍ਰੇਮੀ ਹਮੇਸ਼ਾਂ ਹੀ ਇਹ ਮਹਿਸੂਸ ਕਰਦੇ ਰਹੇ ਹਨ ਕਿ ਪੰਜਾਬੀ ਸੂਬਾ ਬਣ ਜਾਣ ਦੇ ਬਾਵਜੂਦ ਪੰਜਾਬ ਵਿਚ ਪੰਜਾਬੀ ਨੂੰ ਯੋਗ ਥਾਂ ਨਹੀਂ ਮਿਲੀ। ਉਨ੍ਹਾਂ ਆਪਣੇ ਮੰਗ ਪੱਤਰ ਵਿਚ ਮੰਗ ਕੀਤੀ ਕਿ ਪੰਜਾਬ ਵਿਧਾਨ ਸਭਾ ਦੀ ਕਾਰਵਾਈ ਸਿਰਫ਼ ਪੰਜਾਬੀ ਵਿਚ ਕੀਤੀ ਜਾਵੇ, ਸਾਰਾ ਸਰਕਾਰੀ ਕੰਮ ਕਾਜ, ਟਿੱਪਣੀਆਂ, ਆਦੇਸ਼, ਨੋਟਿਸਾਂ ਆਦਿ ਲਈ ਪੰਜਾਬੀ ਨੂੰ ਹੀ ਵਰਤਿਆ ਜਾਵੇ। ਉਨ੍ਹਾਂ ਕਿਹਾ ਕਿ ਜ਼ਿਲ੍ਹਾ ਪੱਧਰ ਦੀਆਂ ਸਾਰੀਆਂ ਅਦਾਲਤਾਂ ਦੀ ਕਾਰਵਾਈ ਵੀ ਪੰਜਾਬੀ ਵਿਚ ਹੋਵੇ, ਸਾਹਿਤ ਤੇ ਸਾਹਿਤਕਾਰਾਂ ਨੂੰ ਉਤਸ਼ਾਹਿਤ ਕਰਨ ਲਈ ਉਚੇਚੇ ਕਦਮ ਚੁੱਕੇ ਜਾਣ, ਭਾਸ਼ਾ ਵਿਭਾਗ ਨੂੰ ਹੋਰ ਕਿਰਿਆਸ਼ੀਲ ਬਣਾਇਆ ਜਾਵੇ ਅਤੇ ਲੇਖਕਾਂ ਤੇ ਸਾਹਿਤਕ ਸੰਸਥਾਵਾਂ ਨੂੰ ਦਿੱਤੀ ਜਾਣ ਵਾਲੀ ਸਨਮਾਨ ਤੇ ਸਹਾਇਤਾ ਰਾਸ਼ੀ ਵਿਚ ਵਾਧਾ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਪੰਜਾਬੀ ਭਾਸ਼ਾ ਦੇ ਸਹੀ ਅਰਥਾਂ ਵਿਚ ਵਿਕਾਸ ਲਈ ਪਿੰਡਾਂ ਵਿਚ ਇਸ ਸਬੰਧੀ ਵਿਸ਼ੇਸ਼ ਧਿਆਨ ਦੇਣਾ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਲੋਕਾਂ ਵਿਚ ਪੁਸਤਕਾਂ ਪੜ੍ਹਨ ਦੀ ਰੁਚੀ ਬਣਾਉਣ ਲਈ ਪਿੰਡ ਪਿੰਡ ਲਾਇਬਰੇਰੀਆਂ ਦਾ ਜਾਲ ਵਿਛਾਇਆ ਜਾਵੇ। ਇਸ ਤਹਿਤ ਸਰਕਾਰ ਪੰਜਾਬੀ ਪੁਸਤਕਾਂ ਤੇ ਰਸਾਲਿਆਂ ਦੀ ਖ਼ਰੀਦ ਲਈ ਆਪਣੇ ਬਜਟ ਵਿੱਚ ਘਟੋ-ਘੱਟ ਦਸ ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੇ। ਉਨ੍ਹਾਂ ਕਿਹਾ ਕਿ ਇਸ ਕੰਮ ਲਈ ਰਾਜਾ ਰਾਮ ਮੋਹਨ ਰਾਏ ਲਾਇਬਰੇਰੀ ਫਾਊਂਡੇਸ਼ਨ ਦੀ ਸਕੀਮ ਨਾਲ ਪੂਰੀ ਸਾਂਝ ਬਣਾਈ ਜਾਵੇ। ਮੰਗ ਪੱਤਰ ਵਿਚ ਪੰਜਾਬ ਅੰਦਰ ਸੁਚੱਜੇ ਥੀਏਟਰ ਦੀ ਉਸਾਰੀ ਲਈ ਚੰਗੀਆਂ ਅਤੇ ਆਲਾ ਮਿਆਰੀ ਫ਼ਿਲਮਾਂ ਨੂੰ ਉਤਸ਼ਾਹਿਤ ਕਰਨ ਲਈ ਇਕ ਫ਼ਿਲਮ ਅਤੇ ਥੀਏਟਰ ਵਿਕਾਸ ਨਿਗਮ ਦੀ ਸਥਾਪਨਾ ਕਰਵਾਈ ਜਾਵੇ। ਮੰਗ ਪੱਤਰ ਵਿਚ ਅਜੋਕੇ ਸੰਗੀਤ ਦੇ ਨਿਘਰ ਚੁੱਕੇ ਮਿਆਰ ਨੂੰ ਗੰਭੀਰਤਾ ਨਾਲ ਲਿਆ ਗਿਆ ਹੈ ਅਤੇ ਇਸ ਸਬੰਧੀ ਸਰਕਾਰ ਵਲੋਂ ਸਾਰਥਕ ਕਦਮ ਚੁੱਕੇ ਜਾਣ ਦੀ ਆਸ ਪ੍ਰਗਟ ਕੀਤੀ ਜਾ ਰਹੀ ਹੈ। ਵਫ਼ਦ ਨੇ ਕਿਹਾ ਕਿ ਜੇਕਰ ਪੰਜਾਬ ਦੀ ਕੈਪਟਨ ਸਰਕਾਰ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਨੂੰ ਅੱਗੇ ਵਧਾਉਣ ਲਈ ਵਿਸ਼ੇਸ਼ ਯਤਨ ਕਰਦੀ ਹੈ ਤਾਂ ਇਸ ਦਾ ਆਮ ਲੋਕਾਂ ਦੇ ਨਾਲ-ਨਾਲ ਲੇਖਕਾਂ, ਪ੍ਰਸ਼ਾਸਕਾਂ, ਥੀਏਟਰ, ਫ਼ਿਲਮ ਨਿਰਮਾਤਾਵਾਂ, ਕਲਾਕਾਰਾਂ, ਪੱਤਰਕਾਰਾਂ ਅਤੇ ਬੁੱਧੀਜੀਵੀਆਂ ਵਿਚ ਸਤਿਕਾਰ ਵਧੇਗਾ। ਉਨ੍ਹਾਂ ਕਿਹਾ ਕਿ ਕਿਸੇ ਵੀ ਸਰਕਾਰ ਲਈ ਕਲਾ ਸਾਹਿਤ ਦੇ ਸੰਸਾਰ ਨਾਲ ਜੁੜੇ ਕਲਾ ਪ੍ਰੇਮੀਆਂ ਅਤੇ ਸੁਚੇਤ ਲੋਕਾਂ ਵਿਚ ਆਪਣੀ ਸਾਖ ਮਜ਼ਬੂਤ ਕਰਨੀ ਜ਼ਰੂਰੀ ਹੁੰਦੀ ਹੈ। ਜਿਹੜੀ ਕਿ ਪੰਜਾਬ ਸਰਕਾਰ ਪੰਜਾਬੀ ਪ੍ਰਤੀ ਆਪਣਾ ਉਚੇਚਾ ਧਿਆਨ ਦੇ ਕੇ ਅਸਾਨੀ ਨਾਲ ਪ੍ਰਾਪਤ ਕਰ ਸਕਦੀ ਹੈ। ਇਸ ਵਫ਼ਦ ਵਿਚ ਵਿਸ਼ਵ ਪੰਜਾਬੀ ਕਾਨਫਰੰਸ ਦੇ ਪ੍ਰਧਾਨ ਡਾ. ਮਹੀਪ ਸਿੰਘ, ਸੀਨੀਅਰ ਮੀਤ ਪ੍ਰਧਾਨ ਹਰਭਜਨ ਸਿੰਘ ਰਤਨ, ਜਨਰਲ ਸਕੱਤਰ ਡਾ. ਦੀਪਕ ਮਨਮੋਹਨ ਸਿੰਘ, ਖ਼ਜ਼ਾਨਚੀ ਸ੍ਰੀ ਮੱਖਣ ਸਿੰਘ, ਨਾਮਧਾਰੀ ਸਤਿਗੁਰੂ ਰਾਮ ਸਿੰਘ ਚੇਅਰ ਦੇ ਮੁੱਖੀ ਪ੍ਰੋ. ਸਤਿੰਦਰ ਸਿੰਘ, ਪ੍ਰੋ. ਓ.ਪੀ. ਵਿਸ਼ਸ਼ਟ, ਡਾ. ਸਵਰਾਜ ਸਿੰਘ ਅਤੇ ਪ੍ਰੋ. ਨਿਰਮਲ ਸਿੰਘ ਸ਼ਾਮਲ ਸਨ।

## ਵਿਧਾਨ ਸਭਾ ਵਿਚ ਪੰਜਾਬੀ ਦੀ ਵਰਤੋਂ ਲਾਜ਼ਮੀ ਕਰਾਉਣ ਲਈ ਲੇਖਕ ਧਰਨੇ ਦੇਣਗੇ

ਜਲੰਧਰ-ਮਾਂ ਬੋਲੀ ਪੰਜਾਬੀ ਦੇ ਬਣਦੇ ਸਥਾਨ ਦੀ ਬਹਾਲੀ ਲਈ ਸੰਘਰਸ਼ ਜਾਰੀ ਰੱਖਣ ਦਾ ਪ੍ਰਣ ਲੈਂਦਿਆਂ ਕੇਂਦਰੀ ਪੰਜਾਬੀ ਲੇਖਕ ਸਭਾ ਨੇ ਧਰਨਿਆਂ ਦੇ ਇਕ ਵਿਆਪਕ ਪ੍ਰੋਗਰਾਮ ਦਾ ਐਲਾਨ ਕੀਤਾ ਹੈ। ਸਭਾ ਨੇ ਪੰਜਾਬ ਵਿਧਾਨ ਸਭਾ ਦਾ ਕੰਮ-ਕਾਜ ਚਲਾਉਣ ਲਈ ਪੰਜਾਬੀ ਭਾਸ਼ਾ ਦੀ ਵਰਤੋਂ ਲਾਜ਼ਮੀ ਕਰਾਉਣ ਹਿੱਤ ੧੯ ਮਈ ਨੂੰ ਸਪੀਕਰ ਕੇਵਲ ਕ੍ਰਿਸ਼ਨ ਦੇ ਹਲਕੇ ਮੁਕੇਰੀਆਂ 'ਚ ਧਰਨੇ ਅਤੇ ਮੁਜ਼ਾਹਰੇ ਦਾ ਪ੍ਰੋਗਰਾਮ ਬਣਾਇਆ ਹੈ। ਦੂਸਰਾ ਧਰਨਾ ਉਚੇਰੀ ਸਿੱਖਿਆ ਅਤੇ ਭਾਸ਼ਾ ਬਾਰੇ ਮੰਤਰੀ ਖੁਸ਼ਹਾਲ ਬਹਿਲ ਦੇ ਹਲਕੇ 'ਚ ਦਿੱਤਾ ਜਾਵੇਗਾ। ਇਸ ਦੀ ਤਾਰੀਖ ਦਾ ਐਲਾਨ ੧੯ ਮਈ ਦੇ ਧਰਨੇ 'ਚ ਕੀਤਾ ਜਾਵੇਗਾ। ਸਭਾ ਨੇ ਪੰਜਾਬੀ ਉਚਾਰਨ ਅਤੇ ਸ਼ਬਦ-ਜੋੜ ਦੇ ਮਾਮਲੇ ਵਿਚ ਅਣਗਹਿਲੀ ਵਾਲੇ ਵਤੀਰੇ ਦੇ ਵਿਰੁੱਧ ਦੂਰਦਰਸ਼ਨ ਅੱਗੇ ਵੀ ਧਰਨਾ ਮਾਰਨ ਦਾ ਪ੍ਰੋਗਰਾਮ ਬਣਾਇਆ ਹੈ। ਢਿੱਲੀ-ਮੱਠੀ ਕਾਰਗੁਜ਼ਾਰੀ ਦੇ ਵਿਰੋਧ 'ਚ ਲੇਖਕ ਪਟਿਆਲਾ ਵਿਖੇ ਭਾਸ਼ਾ ਵਿਭਾਗ ਦੇ ਦਫ਼ਤਰ ਮੂਹਰੇ ਵੀ ਧਰਨੇ ਦੇਣਗੇ।

ਅੰਦੋਲਨ 'ਚ ਇਸ ਦੌਰ ਦੌਰਾਨ ਲੇਖਕ ਸਭਾ ਨੇ ਸਾਹਿਤਕ ਅਤੇ ਅਕਾਦਮਿਕ ਸਰਗਰਮੀਆਂ ਨੂੰ ਬਰਾਬਰ ਜਾਰੀ ਰੱਖਣ ਦਾ ਫੈਸਲਾ ਵੀ ਲਿਆ ਹੈ। ਇਥੇ ਦੇਸ਼ ਭਗਤ ਯਾਦਗਾਰ ਹਾਲ ਵਿਚ ਸਭਾ ਦੀ ਕਾਰਜਕਾਰਨੀ, ਵਿਸ਼ੇਸ਼ ਸੱਦੇ ਮੈਂਬਰ ਅਤੇ ਸਲਾਹਕਾਰ ਬੋਰਡ ਦੀ ਪ੍ਰਧਾਨ ਡਾ. ਐਸ. ਤਰਸੇਮ ਦੀ ਪ੍ਰਧਾਨਗੀ ਹੇਠ ਹੋਈ ਲੰਬੀ ਬੈਠਕ ਵਿਚ ਇਸ ਗੱਲ 'ਤੇ ਡੂੰਘੀ ਚਿੰਤਾ ਦਾ ਪ੍ਰਗਟਾਵਾ ਕੀਤਾ ਗਿਆ ਕਿ ਪੰਜਾਬੀ ਭਾਸ਼ਾ ਦੇ ਬਚਾਉ, ਸਾਂਭ-ਸੰਭਾਲ ਅਤੇ ਵਿਕਾਸ ਲਈ ਕਾਫੀ ਲਾਪਰਵਾਹੀ ਵਰਤੀ ਜਾ ਰਹੀ ਹੈ ਜਿਸ ਕਾਰਨ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਖੜੋਤ ਦਾ ਸ਼ਿਕਾਰ ਹੋ ਰਹੇ ਹਨ।

ਸਭਾ ਦੇ ਜਨਰਲ ਸਕੱਤਰ ਅਵਤਾਰ ਜੌੜਾ ਨੇ ਅੱਜ ਇਥੇ ਮੀਟਿੰਗ 'ਚ ਲਏ ਫੈਸਲਿਆਂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਧਰਨਿਆਂ ਦੇ ਪ੍ਰੋਗਰਾਮ 'ਚ ਸ਼ਮੂਲੀਅਤ ਲਈ ਕੇਂਦਰੀ ਸਭਾ ਨਾਲ ਸਬੰਧਤ ਸਾਰੀਆਂ ਸਭਾਵਾਂ ਅਤੇ ਭਾਰਤੀ ਜਥੇਬੰਦੀਆਂ ਨੂੰ ਅਪੀਲ ਕੀਤੀ ਗਈ ਹੈ।

ਸਭਾ ਨੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਲਾਜ਼ਮੀ ਪੜ੍ਹਾਉਣ ਦੇ ਸੂਬਾਈ ਸਰਕਾਰ ਦੇ ਫੈਸਲੇ ਦੇ ਵਿਰੋਧ 'ਚ ਮੁੜ ਲਾਮਬੰਦੀ ਕਰਨ ਦਾ ਫੈਸਲਾ ਲਿਆ ਹੈ। ਸਭਾ ਇਸ ਦੇ ਲਈ ਹਿੰਦੀ ਸੰਮੇਲਨ ਅਲਾਹਾਬਾਦ ਦੇ ਸਹਿਯੋਗ ਨਾਲ ਚੰਡੀਗੜ੍ਹ ਵਿਖੇ ਇਕ ਕਨਵੈਨਸ਼ਨ ਕਰੇਗੀ ਜਿਸ ਵਿਚ ਹੋਰਨਾਂ ਸੂਬਿਆਂ ਦੇ ਹਿੰਦੀ ਲੇਖਕਾਂ ਨੂੰ ਸ਼ਮੂਲੀਅਤ ਦਾ ਸੱਦਾ ਦਿੱਤਾ ਜਾਵੇਗਾ।

ਬੈਠਕ 'ਚ ਇਸ ਗੱਲ 'ਤੇ ਵੀ ਚਿੰਤਾ ਪ੍ਰਗਟ ਕੀਤੀ ਗਈ ਕਿ ਜਲੰਧਰ ਦੂਰਦਰਸ਼ਨ ਪੰਜਾਬੀ ਭਾਸ਼ਾ ਨਾਲ ਖਿਲਵਾੜ ਕਰ ਰਿਹਾ ਹੈ। ਕੇਂਦਰ ਵਲੋਂ ਘਟੀਆ, ਲੱਚਰ, ਅਵਿਗਿਆਨਕ ਪਹੁੰਚ ਵਾਲੇ ਅਤੇ ਗਲਤ ਪੰਜਾਬੀ ਉਚਾਰਨ ਵਾਲੇ ਪ੍ਰੋਗਰਾਮ ਪੇਸ਼ ਕਰਨ ਦਾ ਖਾਸ ਤੌਰ 'ਤੇ ਬੁਰਾ ਮਨਾਇਆਂ ਗਿਆ। ਬੈਠਕ 'ਚ ਦੂਸਰੀ ਸਭਾ ਨਾਲ ਏਕੇ ਲਈ ਇਕ ੭ ਮੈਂਬਰੀ ਕਮੇਟੀ ਦਾ ਗਠਨ ਵੀ ਕੀਤਾ ਗਿਆ। ਤਿੰਨ ਘੰਟੇ ਤਕ ਚਲੀ ਇਸ ਬੈਠਕ 'ਚ ਹੋਰਨਾਂ ਤੋਂ ਇਲਾਵਾ ਜਗਜੀਤ ਸਿੰਘ ਆਨੰਦ, ਪਿਆਰਾ ਸਿੰਘ ਭੋਗਲ, ਡਾ. ਵਰਿਆਮ ਸਿੰਘ ਸੰਧੂ, ਕੁਲਦੀਪ ਸਿੰਘ ਬੇਦੀ, ਰਾਜਿੰਦਰ ਭੋਗਲ, ਮਹਿੰਦਰ ਦੀਪ ਗਰੇਵਾਲ, ਕਰਨੈਲ ਸਿੰਘ ਨਿੱਝਰ, ਡਾ. ਸੁਖਦੇਵ ਸਿੰਘ, ਸੁਰਿੰਦਰ ਕੈਲੇ, ਮੱਖਣ ਕੋਹਾੜ, ਸੁਸ਼ੀਲ ਦੁਸਾਂਝ, ਪ੍ਰੋ. ਕ੍ਰਿਪਾਲ ਸਿੰਘ ਯੋਗੀ, ਸਤਨਾਮ ਸਿੰਘ ਮਾਣਕ, ਉਮਿੰਦਰ ਜੌਹਲ ਅਤੇ ਕੁਲਦੀਪ ਪੱਟੀ ਨੇ ਹਿੱਸਾ ਲਿਆ।

ਇਸੇ ਦੌਰਾਨ ਪੰਜਾਬੀ ਭਾਸ਼ਾ ਨੂੰ ਹਰ ਪੱਧਰ 'ਤੇ ਲਾਗੂ ਕਰਨ ਬਾਰੇ ਗੱਲਬਾਤ ਕਰਨ ਲਈ ਸਭਾ ਦਾ ਇਕ ਵਫ਼ਦ ਪੰਜਾਬ ਦੇ ਉਚੇਰੀ ਸਿੱਖਿਆ ਅਤੇ ਭਾਸ਼ਾ ਬਾਰੇ ਪ੍ਰਿੰਸੀਪਲ ਸਕੱਤਰ ਐਨ ਐਸ. ਰਤਨ ਦੇ ਸੱਦੇ ਉਤੇ ਉਨ੍ਹਾਂ ਨਾਲ ਚੰਡੀਗੜ੍ਹ ਮੁਲਾਕਾਤ ਕਰਨ ਜਾ ਰਿਹਾ ਦਸਿਆ ਗਿਆ।

## ਨਾਮਧਾਰੀ ਵਿਦਿਅਕ ਜਥਾ ਜਲੰਧਰ ਜ਼ੋਨ ਵੱਲੋਂ ਮਿੰਨੀ ਸੰਮੇਲਨ

ਗੁਰਾਇਆ-ਨਾਮਧਾਰੀ ਵਿਦਿਅਕ ਜਥਾ ਜਲੰਧਰ ਜ਼ੋਨ ਵਲੋਂ ਇਕ ਮਿੰਨੀ ਸੰਮੇਲਨ ਨਾਮਧਾਰੀ ਮੋਟਰਜ਼ ਜੀ.ਟੀ.ਰੋਡ ਵਿਖੇ ਕਰਵਾਇਆ ਗਿਆ। ਇਸ ਮਿੰਨੀ ਸੰਮੇਲਨ ਵਿਚ ਬੱਚਿਆਂ ਦੇ ਵੱਖ-ਵੱਖ ਮੁਕਾਬਲੇ ਕਰਵਾਏ ਗਏ। ਅਰਦਾਸ ਪ੍ਰਤੀਯੋਗਤਾ ਵਿਚ ਸੰਤਾ ਸਿੰਘ ਜਲੰਧਰ ਨੇ ਪਹਿਲਾ, ਹਰਨਾਮ ਸਿੰਘ ਜਲੰਧਰ ਨੇ ਦੂਜਾ ਅਤੇ ਸ਼ਾਮ ਕੌਰ ਫਗਵਾੜਾ ਨੇ ਤੀਜਾ ਸਥਾਨ ਹਾਸਲ ਕੀਤਾ। ਇਸ ਪ੍ਰਤੀਯੋਗਤਾ 'ਚ ਹੌਸਲਾ ਵਧਾਊ ਇਨਾਮ ਗੁਰਜੀਕ ਕੌਰ ਦਸੂਹਾ, ਪ੍ਰਭਜੋਤ ਸਿੰਘ ਜਲੰਧਰ, ਗੁਰਦੀਪ ਕੌਰ ਜਲੰਧਰ ਨੂੰ ਦਿੱਤੇ ਗਏ। ਭਾਸ਼ਨ ਪ੍ਰਤੀਯੋਗਤਾ ਜੂਨੀਅਰ ਵਿਚ ਹਰਪ੍ਰੀਤ ਸਿੰਘ ਭਾਗ ਸਿੰਘ ਪੁਰ ਨੇ ਪਹਿਲਾ, ਗੁਰਮੁਖ ਸਿੰਘ ਭਾਗ ਸਿੰਘ ਪੁਰ ਨੇ ਦੂਜਾ ਅਤੇ ਗੁਰਬਖਸ਼ ਕੌਰ ਫਗਵਾੜਾ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ। ਭਾਸ਼ਨ ਪ੍ਰਤੀਯੋਗਤਾ ਸੀਨੀਅਰ 'ਚ ਸਰਬਜੀਤ ਸਿੰਘ ਜਲੰਧਰ ਨੇ ਪਹਿਲਾ ਸਥਾਨ ਹਾਸਲ ਕੀਤਾ। ਨਾਮ ਸਿਮਰਨ ਪ੍ਰਤੀਯੋਗਤਾ ਵਿਚ ਗਗਨਦੀਪ ਕੌਰ ਜਲੰਧਰ ਨੇ ਪਹਿਲਾ, ਗੁਰਜੀਤ ਕੌਰ ਦਸੂਹਾ ਨੇ ਦੂਜਾ ਅਤੇ ਕਾਹਨ ਸਿੰਘ ਦਸੂਹਾ ਨੇ ਤੀਜਾ ਸਥਾਨ ਹਾਸਲ ਕੀਤਾ। ਇਸ ਪ੍ਰਤੀਯੋਗਤਾ 'ਚ ਹੌਸਲਾ ਵਧਾਊ ਇਨਾਮ ਜਸ ਕੌਰ ਅੱਟੀ, ਜੈ ਕੌਰ ਅੱਟੀ, ਗੁਰਪ੍ਰੀਤ ਸਿੰਘ

ਗੁਰਾਇਆ ਨੂੰ ਦਿੱਤੇ ਗਏ। ਰਹਿਤਨਾਮਾ ਪ੍ਰਤੀਯੋਗਤਾ ਵਿਚ ਹਰਪਾਲ ਕੌਰ ਨੇ ਪਹਿਲਾ ਸਥਾਨ ਹਾਸਲ ਕੀਤਾ। ਦਸਤਾਰ ਪ੍ਰਤੀਯੋਗਤਾ ਵਿਚ ਹਾਕਮ ਸਿੰਘ ਮੁਠੱਡਾ ਕਲਾਂ ਨੇ ਪਹਿਲਾ, ਮੰਗਲ ਸਿੰਘ ਜਲੰਧਰ ਨੇ ਦੂਸਰਾ ਅਤੇ ਜ਼ੋਰਾਵਰ ਸਿੰਘ ਮੁਠੱਡਾ ਕਲਾਂ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ। ਪੇਂਟਿੰਗ ਸਬ-ਜੂਨੀਅਰ ਪ੍ਰਤੀਯੋਗਤਾ 'ਚ ਪ੍ਰਭਜੋਤ ਸਿੰਘ ਜਲੰਧਰ ਨੇ ਪਹਿਲਾ ਗੁਰਜੀਤ ਕੌਰ ਦਸੂਹਾ ਨੇ ਦੂਜਾ ਅਤੇ ਹਰਪਾਲ ਕੌਰ ਪੱਦੀ ਖਾਲਸਾ ਨੇ ਤੀਸਰਾ ਸਥਾਨ ਹਾਸਲ ਕੀਤਾ। ਪੇਂਟਿੰਗ ਜੂਨੀਅਰ ਪ੍ਰਤੀਯੋਗਤਾ 'ਚ ਮੰਗਲ ਸਿੰਘ ਜਲੰਧਰ ਨੇ ਪਹਿਲਾ, ਹਰਨਾਮ ਸਿੰਘ ਜਲੰਧਰ ਨੇ ਦੂਸਰਾ, ਮਨਮਿੰਦਰ ਸਿੰਘ ਜਲੰਧਰ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ। ਇਸ ਸਮਾਗਮ ਦੇ ਮੁੱਖ ਮਹਿਮਾਨ ਸੰਤ ਗੁਰਦੇਵ ਸਿਘ ਜੰਡੂ ਪ੍ਰਧਾਨ ਨਾਮਧਾਰੀ ਸਾਧ ਸੰਗਤ ਕੈਲੇਫੋਰਨੀਆ ਨੇ ਆਪਣੇ ਸੰਬੋਧਨ 'ਚ ਕਿਹਾ ਕਿ ਸਤਿਗੁਰੂ ਰਾਮ ਸਿੰਘ ਦੀ ਫੁਲਵਾੜੀ ਨੂੰ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਅਨੁਸਾਰ ਨਾਮਬਾਣੀ ਨਾਲ ਜੁੜਨ ਅਤੇ ਉੱਚੇ-ਸੁੱਚੇ ਆਚਰਣ ਅਪਨਾ ਕੇ ਦੇਸ਼ ਅਤੇ ਪੰਥਕ ਸੇਵਾ ਦਾ ਸੱਦਾ ਦਿੱਤਾ। ਇਸ ਮੌਕੇ 'ਤੇ ਸੂਬਾ ਬਲਵਿੰਦਰ ਸਿੰਘ ਮਾਲੇਰਕੋਟਲਾ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ, ਜਨਰਲ ਸਕੱਤਰ ਸੂਬਾ ਜਗਤਾਰ ਸਿੰਘ ਭੱਟੀ, ਸਕੱਤਰ ਸੰਤ ਨਵਤੇਜ ਸਿੰਘ, ਖਜ਼ਾਨਚੀ ਸੰਚ ਜਗਤਾਰ ਸਿੰਘ ਲਾਇਲ, ਬੀਬੀ ਸੁਖਜੀਤ ਕੌਰ ਪ੍ਰਧਾਨ ਇਸਤਰੀ ਨਾਮਧਾਰੀ ਵਿਦਿਅਕ ਜਥਾ, ਬੀਬੀ ਅਮਰਜੀਤ ਕੌਰ ਤੋਂ ਇਲਾਵਾ ਸੂਬਾ ਸੁਰਜੀਤ ਸਿੰਘ, ਸੂਬਾ ਜਸਬੀਰ ਸਿੰਘ, ਸੰਤ ਜਸਬੀਰ ਸਿੰਘ, ਸੰਤ ਹਰਜੀਤ ਸਿੰਘ ਚਾਨਾ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਜਲੰਧਰ ਜ਼ੋਨ, ਜਲੰਧਰ ਦਿਹਾਤੀ ਦੇ ਪ੍ਰਧਾਨ ਸੰਤ ਜੋਗਾ ਸਿੰਘ ਜੌਹਲ, ਸੰਤ ਕਮਲਜੀਤ ਸਿੰਘ ਅਤੇ ਸੰਤ ਪਵਿੱਤਰ ਸਿੰਘ ਵੀ ਹਾਜ਼ਰ ਸਨ। ਸਮਾਗਮ 'ਚ ਸਮਾਪਤੀ ਦੀ ਅਰਦਾਸ ਤੋਂ ਪਹਿਲਾਂ ਸੂਬਾ ਬਲਵਿੰਦਰ ਸਿੰਘ ਮਲੇਰਕੋਟਲਾ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਅਤੇ ਬੀਬੀ ਸੁਖਜੀਤ ਕੌਰ ਪ੍ਰਧਾਨ ਨਾਮਧਾਰੀ ਇਸਤਰੀ ਵਿਦਿਅਕ ਜਥਾ ਨੇ ਜੇਤੂਆਂ ਨੂੰ ਇਨਾਮ ਤਕਸੀਮ ਕੀਤੇ।

## 'ਲਾਲ ਏਹਿ ਰਤਨ' (ਭਾਗ-ਤੀਜਾ) ਦਾ ਵਿਮੋਚਨ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਹੋਏ ਪਵਿਤਰ ਬਚਨਾਂ ਦੇ ਅਦਾਰਿਤ 'ਲਾਲ ਏਹਿ ਰਤਨ' ਪੁਸਤਕ ਦੇ ਤੀਸਰੇ ਭਾਗ ਦਾ ਵਿਮੋਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਪਣੇ ਪਵਿਤਰ ਹਸਤ ਕਲਾਂ ਨਾਲ ਹੋਲੇ ਮਹੱਲੇ ਦੇ ਸ਼ੁਭ ਅਵਸਰ ਤੇ ੨੯-੩-੨੦੦੨ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ। ਪੁਸਤਕ 'ਲਾਲ ਏਹਿ ਰਤਨ' ਦੇ ਪਹਿਲੇ ਅਤੇ ਦੂਸਰੇ ਭਾਗ ਦਾ ਅੰਨਦ ਪਾਠਕ ਜਨ ਮਾਣ ਚੁਕੇ ਹਨ। ਇਸਦਾ ਚੌਥਾ ਅਤੇ ਪੰਜਵਾਂ ਭਾਗ ਪ੍ਰਕਾਸ਼ਨ ਅਧੀਨ ਹੈ। ਇਹ ਪੁਸਤਕ ਨਾਮਧਾਰੀ ਜਗਤ ਨੂੰ ਹੀ ਨਹੀਂ ਸਗੋਂ ਸਮੁੱਚੇ ਵਿਸ਼ਵ ਨੂੰ ਸਤਿਗੁਰੂ ਜੀ ਦੀ ਇੱਕ ਵਿਸ਼ੇਸ ਵੱਡਮੁਲੀ ਦੇਣ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਅਨਮੋਲ ਉਪਦੇਸ਼ਾਂ ਵਿੱਚ ਗੁਰਮਤਿ ਦੇ ਹਰ ਪਹਿਲੂ ਤੇ ਆਪਣੀ ਪ੍ਰਭਾਵਸ਼ਾਲੀ ਸ਼ੈਲੀ ਰਾਹੀਂ ਸਪਸ਼ਟ ਰੂਪ ਵਿਚ ਆਪਣੇ ਵਿਚਾਰ ਵਿਅਕਤ ਕੀਤੇ ਹਨ। ਗੁਰਸਿੱਖੀ ਕੀ ਹੈ-ਉਸਨੂੰ ਕਿਸ ਤਰ੍ਹਾਂ ਧਾਰਨ ਕਰਨਾ ਹੈ-ਨਾਮ ਸਿਮਰਨ ਕਿਸ ਤਰ੍ਹਾਂ ਕਰਨਾ ਹੈ-ਗੁਰਸਿੱਖੀ ਦੇ ਸਿਧਾਂਤਾ ਅਨੁਸਾਰ ਜੀਵਨ ਕਿਸ ਤਰ੍ਹਾਂ ਢਾਲਣਾਂ ਹੈ-ਗੁਰਮੁਖ ਕੌਣ ਹੈ-ਸਨਮੁਖ ਕੌਣ ਹੈ-ਮਨਮੁਖ ਕੌਣ ਹੈ-ਖਾਲਸਾ ਕੀ ਹੈ-ਆਪਣਾ ਆਚਰਣ ਉੱਚਾ ਅਤੇ ਸੁੱਚਾ ਕਿਸ ਤਰ੍ਹਾਂ ਰੱਖਣਾ ਹੈ, ਆਦਿ ਵਿਸ਼ਿਆ ਉੱਤੇ ਪੂਰਨ ਰੂਪ ਵਿਚ ਪ੍ਰਕਾਸ਼ ਪਾਇਆ ਹੈ। ਜੇਕਰ ਇਹ ਕਹਿ ਦਿੱਤਾ ਜਾਵੇ ਕਿ ਇਹ ਅਨਮੋਲ ਵਡਮੁੱਲੇ ਪ੍ਰਵਚਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਸਨਾ ਰਾਹੀਂ ਉਚਾਰਨ ਕੀਤੀ ਹੋਈ, ਗੁਰਮਤਿ ਦਾ ਇਕ ਅਪੂਰਵ ਵਿਸ਼ਵਕੋਸ਼ ਹੈ ਤਾਂ ਕੋਈ ਅਤਿਕਥਨੀ ਨਹੀਂ। ਇਹ ਅਨਮੋਲ ਬਚਨ ਲਾਲ, ਹੀਰੇ, ਜਵਾਹਰਗਤ ਹਨ, ਜਿਨ੍ਹਾਂ ਨੂੰ ਪ੍ਰਾਪਤ ਕਰਕੇ ਗੁਰਸਿੱਖ ਤ੍ਰਿਪਤ ਹੋ ਜਾਂਦਾ ਹੈ, ਉਸਦੀ ਸਾਰੀ ਲਾਲਸਾ ਖਤਮ ਹੋ ਜਾਂਦੀ ਹੈ, ਅਤੇ ਉਹ ਪੂਰਨ ਰੂਪ ਵਿਚ ਤ੍ਰਿਪਤ ਹੋ ਕੇ ਸਹਿਜ ਅਵਸਥਾ ਨੂੰ ਪ੍ਰਾਪਤ ਕਰਕੇ ਆਤਮਿਕ ਮੰਡਲਾਂ ਦੀਆਂ ਸਿਖਰਾਂ ਉੱਤੇ ਪਹੁੰਚ ਕੇ ਕ੍ਰਿਤ ਕ੍ਰਿਤਯ ਹੋ ਜਾਂਦਾ ਹੈ। ਉਹ ਬਚਨਾਂ ਦੇ ਵਿਸ਼ਾਲ ਭੰਡਾਰ ਨੂੰ ਪ੍ਰਾਪਤ ਕਰਕੇ ਸਬਰ, ਸੰਤੋਖ, ਧੀਰਜ, ਖਿਮਾ, ਸਹਿਨਸ਼ੀਲਤਾ ਨੂੰ ਪ੍ਰਾਪਤ ਕਰ ਲੈਂਦਾ ਹੈ। ਉਹ ਇਸ ਦੁਨਿਆਵੀ ਝਗੜਿਆਂ, ਝਮੇਲਿਆਂ, ਈਰਖਾ, ਦਵੈਸ਼, ਹਉਮੈ ਦੇ ਦੀਰਘ ਰੋਗਾਂ ਤੋਂ ਮੁਕਤ ਹੋ ਜਾਂਦਾ ਹੈ, ਅਤੇ ਅਧਿਆਤਮਕਤਾ ਦਾ ਰਸਾਸਵਾਦਨ ਕਰਦਿਆਂ ਹੋਇਆ, ਆਪਣੇ ਪਿਆਰੇ ਸਤਿਗੁਰੂ ਜੀ ਦੇ ਦੱਸੇ ਹੋਏ ਪੂਰਨਿਆਂ ਤੇ ਚੱਲ ਕੇ, ਅਸੀਮ, ਅਪਾਰ ਖੁਸ਼ੀਆਂ ਅਤੇ ਬਖਸ਼ਿਸ਼ਾਂ ਦਾ ਪਾਤਰ ਬਣ ਜਾਂਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸੇਵਕ ਸੰਤ ਹਰਪਾਲ ਸਿੰਘ ਨੇ ਇਸ ਅਵਸਰ ਤੇ ਬੋਲਦਿਆਂ ਹੋਇਆਂ ਕਿਹਾ ਕਿ ਇਹਨਾਂ ਵੱਡਮੁੱਲੇ ਉਪਦੇਸ਼ਾਂ ਨੂੰ ਪੁਸਤਕ ਦਾ ਰੂਪ ਦੇਣ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ ਪ੍ਰਿੰ. ਬੇਅੰਤ ਕੌਰ ਜੀ ਦਾ ਅਤੇ ਸ. ਸੰਤ ਸਿੰਘ ਜੀ ਦਾ ਉੱਦਮ ਸ਼ਲਾਘਾਯੋਗ ਹੈ : ਮਾਨਯੋਗ ਠਾਕੁਰ ਉਦੈ ਸਿੰਘ ਜੀ ਨੇ ਆਪਣੇ ਦਾਦਾ ਸਤਿਗੁਰੂ ਪ੍ਰਾਪਤ

ਸਿੰਘ ਜੀ ਦੇ ਬਹੁਮੁਲੇ ਪਵਿੱਤਰ ਉਪਦੇਸ਼ਾਂ ਨੂੰ ਪੁਸਤਕ ਰੂਪ ਵਿਚ ਪ੍ਰਕਾਸ਼ਤ ਕਰਵਾ ਕੇ ਮਾਨਵਤਾ ਉੱਤੇ ਬਹੁਤ ਪਰਉਪਕਾਰ ਕੀਤਾ ਹੈ।

ਬੀਬੀ ਜੀ ਦੁਆਰਾ ਲਿਖਿਤ ਪੁਸਤਕਾਂ ਦੀ ਸੂਚੀ ਇਸ ਪ੍ਰਕਾਰ ਹੈ।

੧. ਸੂਬਾ ਗੰਡਾ ਸਿੰਘ, ੨. ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ, ੩. ਲਾਲ ਏਹਿ ਰਤਨ, (ਭਾਗ ਪਹਿਲਾ), ੪. ਦਰਸਨ ਦੇਹੁ ਦਇਆਪਤਿ ਦਾਤੇ, ੫. ਲਾਲ ਏਹਿ ਰਤਨ, (ਭਾਗ ਦੂਜਾ), ੬. ਏਹਿ ਸੁੰਦਰ ਸਿਆਮ ਕੀ ਮਾਨਤਮੈ, ੭. ਬਚਿਤ੍ਰ ਨਾਟਕ-ਇਕ ਅਪੂਰਵ ਕ੍ਰਿਤੀ, ੮. ਦ ਨਾਮਧਾਰੀ ਸਿਖਸ (ਅੰਗਰੇਜ਼ੀ), ੯. ਸੁੰਦਰ ਸ਼ਿਆਮ (ਹਿੰਦੀ), ੧੦. ਦਰਸ ਪਿਆਸੀ, ੧੧. ਨਮੋਨਾਥ ਪੂਰੇ, ੧੨. ਲਾਲ ਏਹਿ ਰਤਨ, (ਭਾਗ ਤੀਜਾ), ੧੩. ਧਰਮ ਹੇਤੁ ਸਾਕਾ ਜਿਨ ਕੀਆ, ੧੪. ਬਚਿਤ੍ਰ ਨਾਟਕ-ਏਕ ਅਦ੍ਵਿਤਯ ਰਚਨਾ (ਹਿੰਦੀ) (ਪ੍ਰਕਾਸ਼ਨ ਅਧੀਨ) ੧੫. ਲਾਲ ਏਹਿ ਰਤਨ, (ਭਾਗ ਚੌਥਾ) ਪ੍ਰਕਾਸ਼ਨ ਅਧੀਨ।

## ਪੰਜਾਬੀ ਭਾਸ਼ਾ ਪੱਤਰਕਾਰ ਸਨਮਾਨਤ

ਚੰਡੀਗੜ੍ਹ ੨੮ ਅਪ੍ਰੈਲ—ਸਥਾਨਕ ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਚੈਰੀਟੇਬਲ ਸੁਸਾਇਟੀ ਵਲੋਂ ਚੰਡੀਗੜ੍ਹ ਰੋਟਰੀ ਕਲੱਬ ਸੈਕਟਰ ੧੮ ਵਿਖੇ ਆਯੋਜਿਤ ਸਨਮਾਨ ਸਮਾਰੋਹ ਫੰਕਸ਼ਨ ਵਿੱਚ ਪੰਜਾਬੀ ਪੱਤਰਕਾਰ ਡਾ. ਰਣਜੀਤ ਸਿੰਘ ਨੂੰ 'ਸ: ਮੇਹਰ ਸਿੰਘ ਰਵੇਲ ਮੈਮੋਰੀਅਲ ਪੰਜਾਬੀ ਪੱਤਰਕਾਰ ਐਵਾਰਡ-੨੦੦੨' ਨਾਲ ਸਨਮਾਨਿਤ ਕੀਤਾ ਗਿਆ। ਇਹ ਅਵਾਰਡ ਇਸ ਸੁਸਾਇਟੀ ਵਲੋਂ ਹਰ ਸਾਲ ਦਿੱਤੇ ਜਾਣ ਲਈ ਸਵਰਗਵਾਸੀ ਸ: ਮੇਹਰ ਸਿੰਘ ਰਵੇਲ ਜੋ ਆਪਣੇ ਸਮੇਂ ਦੇ ਪੰਜਾਬੀ ਭਾਸ਼ਾ ਦੇ ਉਘੇ ਐਡੀਟਰ, ਪੱਤਰਕਾਰ ਤੇ ਲੇਖਕ ਹੋ ਗੁਜ਼ਰੇ ਹਨ, ਦੀ ਯਾਦ ਵਿਚ ਸਥਾਪਤ ਕੀਤਾ ਗਿਆ ਹੈ। ਚੁਣੇ ਗਏ ਪੱਤਰਕਾਰ ਨੂੰ ੧੫੦੦੦/- ਰੁਪਏ ਨਕਦ ਤੇ ਇਕ ਪ੍ਰਸੰਸਾ ਪੱਤਰ ਨਾਲ ਸਨਮਾਨਿਆ ਜਾਂਦਾ ਹੈ। ਸੁਸਾਇਟੀ ਵਲੋਂ ਸਾਲ ੨੦੦੨ ਲਈ ਦੂਜਾ ਸਲਾਨਾ ਮੁਕਾਬਲਾ ਇਸ ਸਾਲ ਕਰਵਾਇਆ ਗਿਆ ਤੇ ਮੁਕਾਬਲੇ ਦੇ ਸਿੱਟੇ ਵਜੋਂ ਡਾ. ਰਣਜੀਤ ਸਿੰਘ ਜੀ ਨੂੰ ਜੋ ਪਿਛਲੇ ੩੦ ਸਾਲਾਂ ਤੋਂ ਪੰਜਾਬੀ ਦੇ ਪੱਤਰਕਾਰ ਤੇ ਲੇਖਕ ਹੋਣ ਦੀ ਭੂਮਿਕਾ ਅਦਾ ਕਰ ਰਹੇ ਹਨ, ਨੂੰ ਇਸ ਅਵਾਰਡ ਲਈ ਚੁਣਿਆ ਗਿਆ।

ਡਾ. ਰਣਜੀਤ ਸਿੰਘ—ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਨਾਲ ਸਬੰਧਤ ਹਨ। ਪੰਜਾਬ ਦੇ ਰਾਜਨੀਤਕ ਸੱਭਿਆਚਾਰ ਅਤੇ ਖੇਤੀ ਸਬੰਧੀ ਮਸਲਿਆਂ ਬਾਰੇ ਉਨ੍ਹਾਂ ਦੇ ਲੇਖ ਅਕਸਰ ਪੰਜਾਬੀ ਟ੍ਰਿਬਿਊਨ, ਅਜੀਤ ਅਤੇ ਹੋਰ ਪੱਤਰ-ਪੱਤਰਕਾਵਾਂ ਵਿਚ ਛਪਦੇ ਰਹਿੰਦੇ ਹਨ। ਇਨ੍ਹਾਂ ਮਸਲਿਆਂ ਬਾਰੇ ਡਾ. ਰਣਜੀਤ ਸਿੰਘ ਦੀ ਪਹੁੰਚ ਬੜੀ ਉਸਾਰੂ ਤੇ ਦਲੀਲ ਯੁਕਤ ਹੁੰਦੀ ਹੈ। ਰਸਾਲਾ ਮਹਿਰਮ ਵਿੱਚ ਵੀ ਉਹਨਾਂ ਦਾ ਆਪਣਾ ਕਾਲਮ 'ਖਬਰਨਾਮਾ ਪੰਜਾਬ' ਦੀ ਸੁਰਖੀ ਹੇਠ ਪਿਛਲੇ ਦੱਸ ਸਾਲ ਤੋਂ ਛਪ ਰਿਹਾ ਹੈ। ਲੇਖਕ ਦੇ ਰੂਪ ਵਿਚ ਉਹਨਾਂ ਨੇ ਵੱਖ-ਵੱਖ ਵਿਸ਼ਿਆਂ ਤੇ ੧੭ ਪੁਸਤਕਾਂ ਲਿਖੀਆਂ, ਜਿਨ੍ਹਾਂ ਵਿਚੋਂ ੯ ਪੁਸਤਕਾਂ ਪੰਜਾਬੀ ਅਤੇ ਖੇਤੀਬਾੜੀ ਯੂਨੀਵਰਸਿਟੀਆਂ, ਨੈਸ਼ਨਲ ਬੁੱਕ ਟਰੱਸਟ ਨਵੀਂ ਦਿੱਲੀ ਤੇ ਪ੍ਰਕਾਸ਼ਨ ਵਿਭਾਗ ਭਾਰਤ ਸਰਕਾਰ ਦਿੱਲੀ ਵਲੋਂ ਛਾਪੀਆਂ ਗਈਆਂ ਹਨ। ਚਾਰ ਕਿਤਾਬਾਂ ਨੂੰ ਭਾਰਤ ਸਰਕਾਰ ਵਲੋਂ ਨੈਸ਼ਨਲ ਅਵਾਰਡ ਪ੍ਰਾਪਤ ਹੋਇਆ ਹੈ ਤੇ ਇੱਕ ਪੁਸਤਕ ਨੂੰ ਪੰਜਾਬ ਸਰਕਾਰ ਦਾ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਇਨਾਮ। ਸੰਨ ੧੯੯੪ ਵਿੱਚ ਉਨ੍ਹਾਂ ਨੂੰ ਪੰਜਾਬ ਸਰਕਾਰ ਵਲੋਂ ਸ਼੍ਰੋਮਣੀ ਲੇਖਕ ਅਵਾਰਡ ਨਾਲ ਵੀ ਸਨਮਾਨਿਆ ਗਿਆ।

ਸ. ਅ.ਸ. ਰਵੇਲ ਜੋ ਸੁਸਾਇਟੀ ਦੇ ਆਨਰੇਰੀ ਸਕੱਤਰ ਹਨ, ਨੇ ਸੁਸਾਇਟੀ ਦੀ ਰਿਪੋਰਟ ਪੇਸ਼ ਕਰਦਿਆਂ ਇਹ ਵੀ ਦੱਸਿਆ ਕਿ ਸਾਲ ੨੦੦੧-੨੦੦੨ ਵਿੱਚ ੯੦੦੦ - ਰੁਪਏ ਦੀ ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਫੈਲੋਸ਼ਿਪ ਵੀ ਮਿਸ. ਭੁਪਿੰਦਰ ਕੌਰ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਪੀ.ਐਚ.ਡੀ. ਕਰਨ ਵਾਸਤੇ ਦਿੱਤੀ ਗਈ। ਇਸ ਦਾ ਖੋਜ਼ ਵਿਸ਼ਾ ਹੈ 'ਗੁਰੂ ਨਾਨਕ ਬਾਣੀ ਵਿਚ ਕਿਰਿਆਵਾਂ ਰੂਪਾਂ ਦੀ ਜੁਗਤ।'

*—(ਅ.ਸ਼. ਰਵੇਲ)*
*ਆਨਰੇਰੀ ਸਕੱਤਰ*

---

## ਪ੍ਰਤੀਕਿਰਿਆ

'ਵਰਿਆਮ' ਦਾ ਅਪਰੈਲ ਅੰਕ ਮਿਲਿਆ ਹੈ। ਮੁਖ ਪੰਨੇ ਦਾ ਸੁਖਵੰਤ ਦਾ ਚਿੱਤਰ ਬਹੁਤ ਧਿਆਨ ਦੀ ਮੰਗ ਕਰਦਾ ਹੈ। ਗੁਜਰਾਤ ਦੁਖਾਂਤ ਉੱਪਰ ਬਹੁਤ ਡੂੰਘਾ ਅਤੇ ਬਹੁ-ਅਰਥਾ ਚਿੱਤਰ ਹੈ। ਨਿੰਦਰ ਘੁਗਿਆਣਵੀ ਨੇ ਉਸਤਾਦ ਮਿਲਖੀ ਰਾਮ ਬਾਰੇ ਵੀ ਸੋਹਣਾ ਲਿਖਿਆ ਹੈ। ਸ਼ਿਵ ਨਾਥ ਦੀਆਂ ਕਵਿਤਾਵਾਂ ਨੇ ਪ੍ਰਭਾਵਤ ਕੀਤਾ ਹੈ।

*—ਪ੍ਰੇਮ ਗੋਰਖੀ*
*ਜਨਰਲ ਸਕੱਤਰ ਪੰਜਾਬੀ ਲੇਖਕ ਸਭਾ,*
*ਰਜਿ. ਚੰਡੀਗੜ੍ਹ*

# ਪ੍ਰਤੀਕਿਰਿਆ

ਅਪਰੈਲ ਦਾ ਵਰਿਆਮ ਜਿਹਨੇ "ਵੈਸਾਖੁ ਭਲਾ ਸਾਖਾ ਵੇਸ ਕਰੇ" ਦੇ ਕਿਸੇ ਕੁਦਰਤ ਪ੍ਰੇਮ ਨਾਲ ਲਬਰੇਜ਼ ਚਿਤਰ ਨੂੰ ਪਹਿਲੇ ਸਫੇ ਤੇ ਲੈ ਕੇ ਆਉਣਾ ਸੀ, ਉਸਨੂੰ ਬਾਬੇ ਨਾਨਕ ਦੀ ਵੰਗਾਰ "ਏਤੀ ਮਾਰ ਪਈ ਕੁਰਲਾਣੈ, ਤੈਂ ਕੀ ਦਰਦ ਨ ਆਇਆ" ਲੈ ਕੇ ਚਿਤਰਕਾਰ ਸੁਖਵੰਤ ਦੀ ਧੁਰ ਡੂੰਘਾਣਾਂ ਵਿੱਚ ਰਹਿਣ ਵਾਲੀ ਮੂਰਤ ਵੇਖ ਕੇ, ਥੋਹੜੀ ਤਸੱਲੀ ਹੋਈ ਕਿ ਕਲਮਾਂ ਵਾਲੇ ਅਜੇ ਆਪਣੇ ਮੋਰਚਿਆਂ 'ਤੇ ਡਟੇ ਹੋਏ ਹਨ। ਅਫਸੋਸ ਵੀ ਹੋਇਆ ਕਿ ਆਜ਼ਾਦੀ ਦੇ ੫੫ ਵਰ੍ਹੇ ਬਾਦ ਵੀ ਅਸੀਂ ਸ਼ੁੱਧ ਭਾਰਤੀ ਤਾਂ ਛੱਡੋ ਸ਼ੁੱਧ ਬੰਦੇ ਵੀ ਨਹੀਂ ਬਣ ਸਕੇ। ਵੈਸੇ ਬੰਦੇ ਲਈ ਤਾਂ ਭਾਰਤ, ਪੰਜਾਬ, ਹਰਿਆਣਾ ਵਿਦੇਸ਼ ਕੋਈ ਫਰਕ ਨਹੀਂ ਹੈ। ਗੁਜਰਾਤ ਵਿੱਚ ਘੱਟ ਗਿਣਤੀਆਂ ਦਾ ਸਰਕਾਰੀ ਹੌਸਲਾ ਅਫਜ਼ਾਈ ਨਾਲ ਵਹਿਸ਼ੀ ਕਤਲੇਆਮ, ਚੰਗੇਜ਼ਾਂ ਅਤੇ ਹਲਾਕੂਆਂ ਦੇ ਜੁੱਗ ਦੀ ਮੁੜ ਵਾਪਸੀ ਦਾ ਨਾਹਰਾ ਬੁਲੰਦ ਕਰ ਰਿਹਾ ਹੈ। ਸਰਕਾਰਾਂ ਆਪਣੇ ਸਾਰੇ ਫਰਜ਼ ਭੁੱਲ ਕੇ ਆਪਣੇ ਮੱਤ ਵਿੱਚ ਅੰਨ੍ਹੇ ਜਨੂੰਨੀ ਹੋ ਕੇ ਅਖੌਤੀ ਸੱਭਿਅਤਾ ਦਾ ਘੁੰਡ ਏਨੀ ਛੇਤੀ ਲਾਹ ਦਿੰਦੀਆਂ ਨੇ। ਕਵੀ ਪਾਤਰ ਫਿਰ ਕਿੰਨਾ ਸਹੀ ਸਿੱਧ ਹੋ ਰਿਹਾ ਹੈ :

"ਡੂੰਘੇ ਵੈਣਾਂ ਦਾ ਕੀ ਮਿਣਨਾ,
ਤਖਤ ਤੇ ਪਾਵੇ ਮਿਣੀਏ
ਜਦ ਤਕ ਉਹ ਲਾਸ਼ਾਂ ਗਿਣਦੇ ਨੇ
ਆਪਾਂ ਵੋਟਾਂ ਗਿਣੀਏ।

ਲੁੱਟਖੋਹ, ਮਾਰਕਾਟ, ਫਿਰਕੂ ਸਾੜ ਫੂਕ ਨੂੰ ਮਜ਼ਬ ਨੂੰ ਸਮਰਪਿਤ ਕਰਨ ਦਾ ਵਹਿਸ਼ੀ ਝੱਲ ਚੋਖਾ ਪੁਰਾਣਾ ਹੈ। ਕੈਲਾਸ਼ ਸੇਂਗਰ ਹਿੰਦੀ ਕਵੀ ਆਖਦਾ ਹੈ :

"ਹੁਨਰ ਗ਼ਜ਼ਬ ਕਾ ਥਾ, ਉਨਮੇਂ ਗਜ਼ਬ ਕੀ ਤਾਕਤ ਥੀ
ਵੋ ਹਾਦਸੋਂ ਦੀ ਖਬਰ ਦੇ ਕਰ ਮੁਸਕੁਰਾਤੇ ਥੇ।
ਅਜੀਬ ਸ਼ਹਿਰ ਥਾ ਮਜ਼ਬ ਕੋ ਰੋਸ਼ਨੀ ਦੇਨੇ,
ਵਹਾਂ ਕੇ ਲੋਗ ਪੜੋਸੀ ਕਾ ਘਰ ਜਲਾਤੇ ਥੇ।"

ਸੰਪ੍ਰਦਾਇਕ ਸ਼ਕਤੀਆਂ ਵਿਰੁੱਧ ਹਰ ਮੋਰਚੇ ਤੋਂ ਬੇਕਿਰਕ ਲੜਾਈ ਵੇਲੇ ਦੀ ਲੋੜ ਹੈ। ਤੁਸੀਂ ਇਸ ਤੇ ਖਰੇ ਉੱਤਰ ਰਹੇ ਹੋ। ਧੰਨਵਾਦ। ਸਿਹਤ ਬਾਰੇ ਜਾਣਕਾਰੀ ਜ਼ਰੂਰ ਦੇਣਾ।

***—ਸੁਵਰਨ ਸਿੰਘ ਵਿਰਕ***

*ਪਿੰਡ ਡਾਕ. ਕਰੀਵਾਲਾ*

ਆਸ ਹੈ ਕਿ ਆਪ ਜੀ ਦੀ ਸਿਹਤ ਹੁਣ ਠੀਕ ਹੋਵੇਗੀ। ਆਪ ਜੀ ਦੀ ਸਿਹਤ ਬਾਰੇ ਮਾਨਯੋਗ ਬਾਪੂ ਜੀ ਸ: ਸੰਤੋਖ ਸਿੰਘ ਸਫ਼ਰੀ ਜੀ ਕੋਲੋਂ ਰੋਜ਼ ਹੀ ਪਤਾ ਲਗਦਾ ਰਿਹਾ। ਵੀਰ ਜੀ, ਵਰਿਆਮ ਦੇ ਦੂਰ-ਨੇੜੇ ਦੇ ਪਾਠਕਾਂ ਦੀਆਂ ਦੁਆਵਾਂ ਆਪ ਜੀ ਦੇ ਨਾਲ ਹਨ। ਆਪ ਜੀ ਨੇ 'ਵਰਿਆਮ' ਦੀ ਪਾਠਕਾਂ ਅੱਗੇ ਜੋ 'ਦਿਲ ਖਿਚਵੀਂ' ਤਸਵੀਰ ਪੇਸ਼ ਕੀਤੀ ਹੈ, ਉਹ ਆਪਣੀ ਮਿਸਾਲ ਆਪ ਹੈ।

ਫੁੱਲ ਭਾਵੇਂ ਕੋਈ ਵੀ ਹੋਵੇ ਉਸ ਦੀ ਮਹਿਕ ਲੈਣ ਵਾਸਤੇ ਉਸ ਕੋਲ ਜਾਣਾ ਪੈਂਦਾ ਹੈ, ਪਰ ਵਰਿਆਮ ਇਕ ਅਜੇਹਾ ਫੁੱਲ ਹੈ ਜੋ ਖੁਦ ਆ ਕੇ ਸਾਡੇ ਵਿਹੜੇ ਨੂੰ ਖੁਸ਼ਬੋਆਂ ਨਾਲ ਤਰਬਤਰ ਕਰ ਦਿੰਦਾ ਹੈ। ਇਸ ਵਿੱਚ ਭਰਪੂਰ ਜਾਣਕਾਰੀ ਹੁੰਦੀ ਹੈ। ਇਹ ਸਫ਼ਲਤਾ ਸਿਰਫ਼ ਆਪ ਜੀ ਦੇ ਸਿਰ-ਸਦਕਾ ਹੀ ਹੈ।

ਪ੍ਰਮਾਤਮਾ ਆਪ ਜੀ ਦੀ ਕਲਮ ਨੂੰ ਹੋਰ ਬਲ ਬਖਸ਼ੇ।

***—ਨੀਲਮ ਸੰਜੀਵ***

*ਕਵਾਰਟਰ ਨੰ : ੧੯ ਸ਼ੂਗਰ ਮਿਲ ਫਗਵਾੜਾ*

ਮਾਰਚ ਵਰਿਆਮ ਪ੍ਰੁੱਜਿਆ ਤੇ ਮੈਂ ਦੋ ਬੈਠਕਾਂ ਵਿਚ ਸਾਰਾ ਪੜ੍ਹ ਗਿਆ। ਦਰਸਾਉਂਦਾ ਹੈ—ਤੁਹਾਡੇ ਸੰਪਾਦਕੀ ਲੇਖ ਤੁਹਾਡੀ ਆਪਣੀ ਨਰ ਸਖਸ਼ੀਅਤ ਦੀ ਨੁਮਾਇਸ਼ ਤੇ ਹੁੰਦੇ ਹੀ ਹਨ ; ਪਿਛਲੇ ਕਈ ਮਹੀਨਿਆਂ ਤੋਂ ਤੇ, ਇਸ ਵਾਰੀ ਤੇ ਖਾਸ ਕਰ ਦੇਖ ਰਿਹਾਂ ਕਿ ਤੁਸੀਂ ਸੰਗੀਤ ਸੂਝ ਦੀ ਕਿੰਨੀ ਸੁੰਦਰ ਤਸਵੀਰ ਹੋ।

ਗੁਰੁਬਚਨ ਸਿੰਘ ਨਾਮਧਾਰੀ "ਇਹੁ ਵਾਪਾਰੁ ਵਿਰਲਾ ਵਾਪਾਰੈ" ਵਿਚ ਅਧਿਆਤਮਕਤਾ ਪਾਠਕਾਂ ਨੂੰ ਅਮਰ ਅਨੰਦ ਵਿਚ ਲੈ ਜਾਣ ਦਾ ਸੂਚਕ ਹੈ। ਭਾਈ ਨਸੀਰਾ ਕੀਰਤਨੀਆਂ ਲਈ ਕਿੰਨਾ ਦੁਰਲੱਭ ਲੇਖ ਹੈ। ਗੁਰਭਜਨ ਗਿੱਲ ਨੇ ਮੇਰੀ ਸਟੇਟਮੈਂਟ ਤੇ ਜਿਵੇਂ ਮੁਹਰ ਲਾ ਦਿੱਤੀ ਹੈ। ਭਾਰਤੀ ਫੇਰੀ ਵਿਚ ਮੈਂ ਇਹ ਸਭ ਕੁਝ ਮਹਿਸੂਸ ਕਰ ਆਇਆ ਹਾਂ। ਦੇਵਿੰਦਰ ਸਿੰਘ ਗਿਲ ਦਾ "ਭਾਈ ਦਿਤ ਚਾਨਾ" ਵਾਲਾ ਲੇਖ ਪੜ੍ਹ ਪਿੰਡ ਭੰਮੀਪੁਰ ਜਾਣ ਨੂੰ ਜੀਅ ਲਲਚਾ ਉਠਿਆ ਕੇਵਲ ਮੁੰਦਰੀ ਦੇ ਦਰਸ਼ਨਾਂ ਲਈ। ਸੁਵਰਨ ਸਿੰਘ ਵਿਰਕ ਜੀ ਕਵੀ ਤੇ ਲੇਖਕ ਹੋਣ ਦੇ ਨਾਲ ਏਸ ਬਗੀਚੀ ਦੇ ਸ਼ਾਨਦਾਰ ਮਾਲੀ ਲਗਦੇ ਹਨ।

**ਪਰਦੇਸੀ** ਨੂੰ ਹਰ ਪਰਦੇਸ ਚਰਚਾ 'ਚੋਂ ਮਜ਼ਾ ਆਉਂਦਾ ਹੈ। ਬੀਬੀ ਬੇਅੰਤ ਕੌਰ ਜੀਆਂ ਨੂੰ ਵਿਸਥਾਰ ਵਿਚ ਪੜ੍ਹਨ ਨੂੰ ਜੀਅ ਕਰਦੈ, ਦੇਖੋ ਕਦ ਅਵਸਰ ਮਿਲੇ। ਕਾਕਾ ਗੁਰਲਾਲ ਸਿੰਘ "The Namdhari Sikhs" ਜ਼ਰੂਰ ਲੈ ਆਇਆ ਸੀ। ਹਰ ਕਵੀ ਦੀ ਆਪੋ ਆਪਣੀ ਦੁਨੀਆਂ ਹੁੰਦੀ ਹੈ, ਮੇਰੀ ਸਦੀਵੀ ਇਹ ਇੱਛਾ ਹੁੰਦੀ ਕਿ ਮੈਂ ਹਰ ਕਵੀ ਦੀ ਦੁਨੀਆਂ ਵਿਚ ਝਾਤੀ ਮਾਰ ਸਕਾਂ, ਕੀ ਮੇਰੀਆਂ ਨਜ਼ਰਾਂ ਉਸ ਵਿਚ ਪਰਵੇਸ਼ ਵੀ ਕਰ ਸਕਦੀਆਂ ਹਨ ? ਮਾਸਟਰ ਅਮਰੀਕ ਸਿੰਘ ਜੀ ਮੈਨੂੰ ਯਾਦ ਆ ਗਏ ਹਨ। ਦਰਅਸਲ ਸਾਰੇ ਹੀ ਸਤਿਜੁਗ ਤੋਂ ਜਿਵੇਂ ਵਿਸਰ ਚੁੱਕੇ ਹਨ। ਮਾ. ਨਿਹਾਲ ਸਿੰਘ ਜੀ (ਜੋ ਚਲ ਵਸੇ), ਪ੍ਰੀਤਮ ਸਿੰਘ ਜੀ ਕਵੀ ਤੇ ਤਾਰਾ ਸਿੰਘ ਅਨਜਾਣ ਹੀ ਪੁਰਾਣਿਆਂ ਵਿਚੋਂ ਨਜ਼ਰ ਆਉਂਦੇ ਹਨ। ਖਬਰਨਾਮਾ ਪ੍ਰਤੀਕਿਰਿਆ ਜਨਰਲ ਜਾਣਕਾਰੀ ਲਈ ਬੜੇ ਜ਼ਰੂਰੀ ਹਨ। ਬੰਦ ਕਰਨਾ ਇਸ ਆਸ ਨਾਲ ਕਿ ਕਿਧਰੇ ਕਿਸੇ ਦਾ ਦਿਲ ਨਾ ਦੁਖਿਆ ਹੋਵੇ।

***—ਦਲਬੀਰ ਸਿੰਘ ਤਰਸ, ਆਸਟ੍ਰੇਲੀਆ***

Gram : 'SNIPER'

Hello : 431367

*Reputed Manufacturers of :*

# Superior Quality

## SINGLE BARREL

&

## DOUBLE BARREL

## B. L. — 12 BORE



# GUNS



# MODERN GUN WORKS

**OPP. INDUSTRIAL ESTATE,**
**JAMMU CANTT.**



ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੇ ਨਵੇਂ ਚੁਣੇ ਗਏ ਪ੍ਰਧਾਨ ਪ੍ਰਸਿੱਧ ਕਵੀ ਸ. ਸੁਰਜੀਤ ਸਿੰਘ ਪਾਤਰ ਅਤੇ ਅਕਾਦਮੀ ਦੀ ਅਗਜ਼ੈਕਟਿਵ ਦੇ ਬਹੁਤ ਸਾਰੇ ਮੈਂਬਰ੧੩ ਅਪ੍ਰੈਲ, ੨੦੦੨ ਨੂੰ ਵਿਸਾਖੀ ਵਾਲੇ ਦਿਨ ਸ੍ਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਲੈਣ ਸ੍ਰੀ ਭੈਣੀ ਸਾਹਿਬ ਆਏ।



ਸੁਰਜੀਤ ਸਿੰਘ ਪਾਤਰ ਨਾਲ ਪਹਿਲਵਾਨ ਕਰਤਾਰ ਸਿੰਘ ਅਤੇ ਹੋਰ ਸੱਜਣ
ਜਨਮੇਜਾ ਸਿੰਘ ਜੌਹਲ, ਰਵਿੰਦਰ ਸਿੰਘ ਭੱਠਲ, ਇੰਦਰਜੀਤ ਸਿੰਘ ਹਸਨਪੁਰੀ, ਗੁਰਦੀਪ ਸਿੰਘ ਕਾਨੂੰਗੋ,
ਗੁਰਭਜਨ ਸਿੰਘ ਗਿੱਲ, ਜਗਦੀਸ਼ ਸਿੰਘ ਵਰਿਆਮ, ਪ੍ਰੇਮ ਸਿੰਘ ਬਜਾਜ ਅਤੇ ਲਾਭ ਸਿੰਘ ਖੀਵਾ ਆਦਿ
੧੩ ਅਪ੍ਰੈਲ, ੨੦੦੨ ਨੂੰ ਵਿਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ।

Registered No. PB/JL-(0165)2002 **MONTHLY WARIAM,** Ladowali Road, Jalandhar-144 001
Registered with the Registrar of News Papers for India No. 26453/.75 **MAY. 2002**



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 456289